


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)


ਪੋਹ-ਮਾਘ, ਨਾਨਕਸ਼ਾਹੀ ੫੪੧ ਜਨਵਰੀ 2010

ਜਿਲਦ ੫੩ ਅੰਕ ੧੦



*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*





## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ

ਗੁਰਬਾਣੀ ਵਿਚਾਰ

# ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥*

ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਸਵੱਯੇ ਵਿਚ ਪਰਮਾਤਮਾ ਨੂੰ ਪਾਉਣ ਦੇ ਪ੍ਰਚੱਲਤ ਕਰਮਕਾਂਡੀ ਸਾਧਨਾਂ ਦੀ ਵਿਅਰਥਤਾ ਅਤੇ ਇਸ ਦੇ ਨਾਲ-ਨਾਲ ਧਾਰਮਿਕਤਾ ਅਥਵਾ ਰੂਹਾਨੀਅਤ ਦੇ ਤੱਤ ਤੋਂ ਮੂਲੋਂ ਹੀ ਅਛੋਹ ਰਹਿੰਦਿਆਂ ਅਨਮੋਲ ਮਨੁੱਖਾ ਜਨਮ ਵਿਅਰਥ ਗਵਾਉਣ ਦੇ ਦੋ ਨਕਾਰਾਤਮਕ ਵਰਤਾਰਿਆਂ ਤੋਂ ਸੁਚੇਤ ਕਰਦਿਆਂ ਮਨੁੱਖ-ਮਾਤਰ ਨੂੰ ਸੱਚਾ ਪ੍ਰਭੂ-ਪਿਆਰ ਅਰਥਾਤ ਸੱਚੀ ਪ੍ਰਭੂ-ਭਗਤੀ, ਚਿੰਤਨ, ਮਨਨ ਤੇ ਵਿਹਾਰਕ ਅਮਲ ਦਾ ਗੁਰਮਤਿ ਗਾਡੀ ਮਾਰਗ ਬਖਸ਼ਿਸ਼ ਕਰਦੇ ਹਨ। ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਕੀ ਹੋ ਗਿਆ ਜੇਕਰ ਕਿਸੇ ਨੇ ਦੋਨਾਂ ਅੱਖਾਂ ਨੂੰ ਬੰਦ ਕਰ ਲਿਆ ਅਤੇ ਕੋਈ ਬਗਲੇ ਵਾਂਗ ਸਮਾਧੀ ਲਾ ਕੇ ਬੈਠਾ ਰਿਹਾ। ਕਹਿਣ ਤੋਂ ਭਾਵ ਇਹ ਹੈ ਕਿ ਲੋਕਾਂ ਨੂੰ ਦਿਖਾਉਣ ਵਾਸਤੇ ਲਾਈਆਂ ਜਾਣ ਵਾਲੀਆਂ ਬਗਲ-ਸਮਾਧੀਆਂ ਪਰਮਾਤਮਾ ਨਾਲ ਕਦਾਚਿਤ ਮਿਲਾਪ ਨਹੀਂ ਕਰਾਉਂਦੀਆਂ ਸਗੋਂ ਉਸ ਤੋਂ ਦੂਰ ਲਿਜਾਉਂਦੀਆਂ ਹਨ। ਇਉਂ ਹੀ ਕੀ ਹੋਇਆ ਜੇਕਰ ਕੋਈ ਸੱਤਾਂ ਸਮੁੰਦਰਾਂ ਅਰਥਾਤ ਸਾਰੇ ਦੇ ਸਾਰੇ ਉਪਲਬਧ ਤੀਰਥ-ਅਸਥਾਨਾਂ 'ਤੇ ਇਸ਼ਨਾਨ ਕਰਨ ਹਿਤ ਭ੍ਰਮਣ ਕਰਦਾ ਫਿਰਦਾ ਰਹੇ ਅਰਥਾਤ ਪ੍ਰਭੂ ਦੇ ਸੱਚੇ ਨਾਮ ਨਾਲ ਜੁੜਨ ਤੋਂ ਬਿਨਾਂ ਤੀਰਥ-ਯਾਤਰਾਵਾਂ ਪਰਮਾਤਮਾ ਨੂੰ ਪਾਉਣ ਦਾ ਵਸੀਲਾ ਨਹੀਂ ਬਣ ਸਕਦੀਆਂ। ਗੁਰੂ ਜੀ ਕਥਨ ਕਰਦੇ ਹਨ ਕਿ ਕੀ ਹੋਇਆ ਜੇਕਰ ਕਿਸੇ ਨੇ ਉਕਤ ਦੋਹਾਂ ਤਰ੍ਹਾਂ ਦੇ ਕਰਮਕਾਂਡੀ ਸਾਧਨ ਤਾਂ ਨਹੀਂ ਅਪਣਾਏ ਪਰ ਉਸ ਨੇ ਵਿਸ਼ੇ-ਵਿਕਾਰਾਂ 'ਚ ਖਚਤ ਹੋ ਕਰਕੇ ਹੀ ਉਮਰ ਲੰਘਾ ਦਿੱਤੀ। ਕਹਿਣ ਤੋਂ ਭਾਵ ਬਹੁਤ ਸਾਰੇ ਲੋਕ ਸੰਸਾਰਕਤਾ ਦੇ ਝੰਜਟਾਂ-ਝਮੇਲਿਆਂ ਵਿਚ ਹੀ ਖੁੱਭ ਕੇ ਅਨਮੋਲ ਮਨੁੱਖਾ ਜਨਮ ਵਿਅਰਥ ਗਵਾ ਬਹਿੰਦੇ ਹਨ। ਅੰਤਲੀ ਪਾਵਨ ਪੰਕਤੀ ਵਿਚ ਗੁਰੂ ਪਾਤਸ਼ਾਹ ਜੀ ਸਾਨੂੰ ਅਸਲ ਰਾਹ ਬਖਸ਼ਦੇ ਹੋਏ ਕਥਨ ਕਰਦੇ ਹਨ ਕਿ ਸੱਚੀ ਗੱਲ ਜੋ ਧਿਆਨ ਨਾਲ ਸੁਣਨ, ਸਮਝਣ ਤੇ ਅਪਣਾਉਣ ਯੋਗ ਹੈ ਉਹ ਇਹ ਹੈ ਕਿ ਉਕਤ ਦੋਨਾਂ ਕੁਰਾਹਿਆਂ ਤੋਂ ਸੁਚੇਤ ਰਹਿੰਦਿਆਂ ਜਿਹੜੇ ਖੁਸ਼ਕਿਸਮਤ ਸੁਭਾਗ ਜਨ ਪਰਮਾਤਮਾ ਦੇ ਸੱਚੇ ਨਾਮ ਦਾ ਸੱਚਾ ਚਿੰਤਨ ਕਰਨ ਦਾ ਮਾਰਗ ਪਕੜਦੇ ਹਨ, ਪਰਮਾਤਮਾ ਨੂੰ ਉਹੀ ਪਾਉਂਦੇ ਹਨ ਅਰਥਾਤ ਪਰਮਾਤਮਾ ਨਾਲ ਜੁੜ ਕੇ ਮਨੁੱਖਤਾ ਦਾ ਕਲਿਆਣ ਕਰਨ ਹਿਤ ਹਰ ਸੰਭਵ ਉਪਰਾਲਾ ਰੂਹਾਨੀਅਤ ਦੀ ਸਰਬੋਤਮ ਮੰਜ਼ਲ ਹੈ। ■

ਸੰਪਾਦਕੀ

# ਆਓ! ਪਾਵਨ ਪ੍ਰਕਾਸ਼ ਗੁਰਪੁਰਬ ਨੂੰ ਸਹੀ ਅਰਥਾਂ ਵਿਚ ਮਨਾਉਂਦਿਆਂ ਨਿਰਮਲ ਸੋਚ ਅਪਣਾਉਂਦਿਆਂ ਪਾਵਨ ਦਿਹਾੜੇ ਦੀਆਂ ਖੁਸ਼ੀਆਂ ਨੂੰ ਹੋਰ ਵਧਾਈਏ!

*ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਮਾਤ ਲੋਕ 'ਤੇ ਪ੍ਰਗਟ ਹੋਣਾ ਹਿੰਦੁਸਤਾਨ ਦੇ ਅਕਾਸ਼ 'ਤੇ ਇਕ ਨਵੇਂ ਬਹੁਤ ਤੇਜ਼ ਪ੍ਰਤਾਪ ਵਾਲੇ ਸੂਰਜ ਦੇ ਪ੍ਰਗਟ ਹੋਣ ਤੇ ਚਮਕਣ ਦੇ ਤੁਲ ਸੀ। ਇਸ ਸੂਰਜ ਦੇ ਅਥਾਹ ਚਾਨਣ ਨੇ ਕੁੱਲ ਦੁਨੀਆਂ ਦੇ ਹਨ੍ਹੇਰੇ ਖੂੰਜਿਆਂ ਨੂੰ ਰੁਸ਼ਨਾ ਦਿੱਤਾ। ਜਦ ਤਕ ਇਹ ਪ੍ਰਭੂ ਸਾਜੀ ਸ੍ਰਿਸ਼ਟੀ ਹੋਂਦ 'ਚ ਹੈ ਇਸ ਅਦੁੱਤੀ ਸੂਰਜ ਨੂੰ ਨਮਨ ਹੁੰਦਾ ਰਹੇਗਾ।*

*ਇਸ ਸੱਚਾਈ ਨੂੰ ਗੁਰੂ ਨਾਨਕ ਨਾਮ ਲੇਵਾ ਸਿੱਖ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਨਿਰਪੱਖ ਦ੍ਰਿਸ਼ਟੀ ਤੇ ਮਜ਼੍ਹਬੀ ਕੱਟੜਤਾ ਦੀ ਲੇਸ ਤੋਂ ਰਹਿਤ ਵਿਚਾਰਵਾਨ ਤੇ ਵਿਦਵਾਨ ਬਿਨਾਂ ਸੰਕੋਚ ਦੇ ਪ੍ਰਵਾਨ ਕਰਦੇ ਹਨ। ਇਸ ਸੰਸਾਰ 'ਤੇ ਹੁਣ ਤਕ ਅਣਗਿਣਤ ਹੀ ਮਹਾਂਪੁਰਖ ਹੋ ਚੁੱਕੇ ਹਨ ਜਿਨ੍ਹਾਂ ਦਾ ਆਪਣੇ-ਆਪਣੇ ਯੁੱਗ ਨੂੰ ਅੱਗੇ ਲਿਜਾਣ ਵਿਚ ਇਤਿਹਾਸਕ ਰੋਲ ਰਿਹਾ ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਯੁੱਗ ਨੂੰ ਮੂਲੋਂ ਹੀ ਪਲਟਾ ਦਿੱਤਾ। ਹੁਣ ਤਕ ਗੁਰੂ ਜੀ ਬਾਰੇ ਬਹੁਤ ਉੱਚੇ-ਸੁੱਚੇ ਕਲਮਕਾਰਾਂ ਨੇ ਬਹੁਤ ਚੰਗਾ ਲਿਖਿਆ ਹੈ ਪਰ ਬਹੁਤਿਆਂ ਨੇ ਇਹ ਵੀ ਮੰਨਿਆ ਹੈ ਕਿ ਗੁਰੂ ਜੀ ਸੰਬੰਧੀ ਲਿਖਣਾ ਉਨ੍ਹਾਂ ਦੀ ਕਲਮ ਦੀ ਸਮਰੱਥਾ ਵਿਚ ਨਹੀਂ ਹੈ। ਅਜਿਹੇ ਕਲਮਕਾਰਾਂ ਵਿਚ ਅੱਲ੍ਹਾ ਯਾਰ ਖਾਂ ਜੋਗੀ ਅਤੇ ਲਾਲਾ ਦੌਲਤ ਰਾਮ ਜਿਹੇ ਵੀ ਸ਼ਾਮਲ ਹਨ। ਨਾਨਕ ਨਾਮ-ਲੇਵਾ ਸਿੱਖ-ਪੰਥ ਨੂੰ ਗੁਰੂ ਜੀ ਨੇ ੧੭੫੬ ਬਿਕ੍ਰਮੀ ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੰਜ ਪਿਆਰਿਆਂ ਦੀ ਚੋਣ ਕਰਕੇ ਖਾਲਸਾ ਪੰਥ ਦੇ ਸਿਖਰ 'ਤੇ ਪਹੁੰਚਾਇਆ। ਉਸ ਰਾਜਤੰਤਰੀ ਯੁੱਗ ਵਿਚ ਗੁਰੂ ਜੀ ਨੇ ਜਿਸ ਰੂਪ ਵਿਚ ਖਾਲਸਾ ਪੰਥ ਨੂੰ ਸਰਬ ਸਮਰੱਥ ਹੱਕਾਂ-ਅਧਿਕਾਰਾਂ ਨਾਲ ਮਾਲਾਮਾਲ ਕੀਤਾ, ਉਹ ਦੁਨੀਆਂ ਭਰ ਵਿਚ ਇਕ ਅਤਿ ਅਨੋਖੀ ਤੇ ਵਿਲੱਖਣ ਘਟਨਾ ਸੀ। ਪੰਜ ਪਿਆਰਿਆਂ ਨੂੰ 'ਸਿਰੁ ਧਰਿ ਤਲੀ ਗਲੀ ਮੇਰੀ ਆਉ' ਦੀ ਕਸੌਟੀ 'ਤੇ ਪਰਖ ਕੇ ਗੁਰੂ-ਰੁਤਬੇ ਨਾਲੋਂ ਵੀ ਕਿਤੇ ਵੱਧ ਮਾਣ-ਸਨਮਾਨ ਬਖਸ਼ਿਆ। ਗੁਰੂ ਜੀ ਨੇ ਖ਼ੁਦ ਪੰਜ ਪਿਆਰਿਆਂ ਅੱਗੇ ਅੰਮ੍ਰਿਤਪਾਨ ਕਰਨ ਦੀ ਬੇਨਤੀ ਕੀਤੀ ਤਾਂ ਇਕ ਵਾਰ ਪੰਜ ਪਿਆਰੇ ਵੀ ਡੂੰਘੀ ਸੋਚ ਵਿਚ ਪੈ ਗਏ ਕਿ ਕੀ ਉਨ੍ਹਾਂ 'ਚ ਗੁਰੂ ਨੂੰ ਅੰਮ੍ਰਿਤ ਪ੍ਰਦਾਨ ਕਰਨ ਦੀ ਸਮਰੱਥਾ ਹੈ ਤਾਂ ਇਹ ਗੁਰੂ ਜੀ ਹੀ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਪੂਰਨ ਅਹਿਸਾਸ ਕਰਾਇਆ ਕਿ ਖ਼ਾਲਸਾ ਪੰਥ ਅਕਾਲ ਪੁਰਖ ਦੀ ਮਹਾਨ ਇੱਛਾ ਦੇ ਅਨੁਰੂਪ ਹੀ ਪ੍ਰਗਟ ਹੋਇਆ ਹੈ ਤੇ ਇਹ ਸਰਬ ਸਮਰੱਥਾਵਾਂ ਨਾਲ ਵਰੋਸਾਇਆ ਹੈ। ਇਉਂ ਗੁਰੂ ਜੀ ਨੇ ਪੰਜ ਪਿਆਰਿਆਂ ਤੋਂ ਅੰਮ੍ਰਿਤਪਾਨ ਕੀਤਾ ਤੇ ਗੁਰੂ ਗੋਬਿੰਦ ਰਾਇ ਤੋਂ ਗੁਰੂ ਗੋਬਿੰਦ ਸਿੰਘ ਅਖਵਾਏ। ਹਿੰਦੁਸਤਾਨ ਦੀਆਂ ਸਦੀਆਂ ਤੋਂ ਅਖੌਤੀ ਉਚ ਜਾਤੀ ਬ੍ਰਾਹਮਣਾਂ, ਠਾਕਰਾਂ ਤੇ*

ਰਾਜਪੂਤਾਂ ਆਦਿ ਦੁਆਰਾ ਦੁਰਕਾਰੀਆਂ, ਮਿੱਧੀਆਂ-ਮਧੋਲੀਆਂ ਤੇ ਲਤਾੜੀਆਂ ਜਾ ਰਹੀਆਂ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਹੀਣਤਾ ਭਾਵ ਤੋਂ ਪੂਰੀ ਤਰ੍ਹਾਂ ਮੁਕਤ ਕਰਕੇ ਉਨ੍ਹਾਂ ਨੂੰ ਸ਼ਸਤਰਬੱਧ ਕਰਨਾ ਤੇ ਚੋਟੀ ਦੇ ਸੂਰਬੀਰ ਬਣਾਉਣਾ ਕੇਵਲ ਤੇ ਕੇਵਲ ਸਾਹਿਬ-ਏ-ਕਮਾਲ ਕਲਗੀਆਂ ਵਾਲੇ ਪਾਤਸ਼ਾਹ ਦੇ ਹੀ ਹਿੱਸੇ ਆ ਸਕਦਾ ਸੀ। ਗੁਰੂ ਜੀ ਨੇ ਆਪਣਾ ਇਹ ਮੂਲ ਜੀਵਨ-ਮਨੋਰਥ ਬੜੇ ਸਪੱਸ਼ਟ ਰੂਪ ਵਿਚ ਆਪਣੀ ਵਿਸਮਾਦੀ ਰਚਨਾ 'ਬਿਚਿਤ੍ਰ ਨਾਟਕ' ਵਿਚ ਦਰਸਾਇਆ ਹੈ। ਬਦੇਸ਼ੀ ਸ਼ਾਸਕਾਂ-ਪ੍ਰਸ਼ਾਸਕਾਂ ਦੇ ਜ਼ੁਲਮਾਂ ਦਾ ਮੂੰਹ-ਤੋੜ ਜਵਾਬ ਦੇ ਕੇ ਉਨ੍ਹਾਂ ਦੀ ਹਉਮੈ ਨੂੰ ਠੁੱਸ ਕਰ ਦੇਣਾ ਗੁਰੂ ਜੀ ਦਾ ਕਮਾਲ ਸੀ। ਇਸ ਤਰ੍ਹਾਂ ਦੇ ਕਾਰਨਾਮੇ ਕਰਨ ਪਿੱਛੇ ਜਿੱਥੇ ਗੁਰੂ ਜੀ ਦੀ ਅਦੁੱਤੀ ਦੈਵੀ ਤੇ ਕ੍ਰਿਸ਼ਮਈ ਪ੍ਰਤਿਭਾ ਕ੍ਰਿਆਸ਼ੀਲ ਦਿੱਸਦੀ ਹੈ ਉਥੇ ਅਕਾਲ ਪੁਰਖ ਵੱਲੋਂ ਬਖਸ਼ਿਸ਼ ਬਾਹਰੀ ਤੌਰ 'ਤੇ ਅਤਿ ਅਲਪ ਦਿੱਸਣ ਵਾਲੀ ਆਯੂ ਦੇ ਇਕ-ਇਕ ਦਿਨ ਤੇ ਇਕ-ਇਕ ਪਲ ਪੂਰਨ ਸਦਉਪਯੋਗ ਵਿਚ ਲਿਆਉਣਾ ਵੀ ਕ੍ਰਿਆਸ਼ੀਲ ਰਿਹਾ। ਸਤਿਗੁਰੂ ਜੀ ਦੀ ਜੀਵਨ-ਅਵਧੀ ਅਤੇ ਉਨ੍ਹਾਂ ਦੀਆਂ ਜੀਵਨ-ਪ੍ਰਾਪਤੀਆਂ ਨੂੰ ਆਹਮਣੇ-ਸਾਹਮਣੇ ਰੱਖਿਆਂ ਪੰਜ-ਭੂਤਕ ਦੇਹ ਦਾ ਧਾਰਨੀ ਹਰੇਕ ਇਨਸਾਨ ਦਾ ਹੈਰਾਨ ਹੋ ਜਾਣਾ ਸੁਭਾਵਕ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਅਦੁੱਤੀ ਪ੍ਰਤਿਭਾ ਤੇ ਬਹੁਪੱਖੀ ਸ਼ਖ਼ਸੀਅਤ ਦੀ ਵਡਿਆਈ ਉਨ੍ਹਾਂ ਦੇ ਇਸ ਮਾਤ-ਲੋਕ 'ਤੇ ਪ੍ਰਗਟ ਹੋਣ ਦੇ ਸਮੇਂ ਤੋਂ ਹੁੰਦੀ ਆ ਰਹੀ ਹੈ, ਵਰਤਮਾਨ ਵਿਚ ਹੋ ਰਹੀ ਹੈ ਤੇ ਆਉਣ ਵਾਲੇ ਯੁੱਗਾਂ 'ਚ ਹੁੰਦੀ ਰਵ੍ਹੇਗੀ। ਹਿੰਦੋਸਤਾਨੀ ਅਵਾਮ ਦੇ ਪ੍ਰਤੀਨਿਧ ਵਜੋਂ ਪੀਰ ਭੀਖਨ ਸ਼ਾਹ ਜੀ ਗੁਰੂ ਜੀ ਦੇ ਪਟਨੇ ਵਿਚ ਨੂਰਾਨੀ ਜੋਤ ਦੇ ਅਵਤਾਰ ਧਾਰਨ ਬਾਰੇ ਅੰਤਰੀਵ ਚਾਨਣ ਹੋਣ 'ਤੇ ਠਸਕਾ ਤਹਿਸੀਲ ਥਾਨੇਸਰ ਜ਼ਿਲ੍ਹਾ ਕਰਨਾਲ ਤੋਂ ਪਟਨੇ ਵਾਸਤੇ ਰਵਾਨਾ ਹੋਏ ਤੇ ਬਾਲ-ਗੁਰੂ ਜੀ ਦੀ ਮਨਮੋਹਣੀ ਸੂਰਤ-ਸੀਰਤ ਦੀ ਆਭਾ ਪਾ ਕੇ ਖੁਸ਼ਨਸੀਬ ਬਣੇ। ਪੀਰ ਹੋਰਾਂ ਨੇ ਦੁਨੀਆਂ ਨੂੰ ਦੱਸਿਆ ਕਿ ਇਹ ਹਿੰਦੂਆਂ ਅਤੇ ਮੁਸਲਮਾਨਾਂ ਦੇ ਸਾਂਝੇ ਗੁਰੂ ਹੋਣਗੇ। ਗੁਰੂ ਜੀ ਦੀ ਜ਼ਿੰਦਗੀ ਭਰ ਦੀ ਜਦੋਜਹਿਦ ਕਿਸੇ ਮਜ਼੍ਹਬ ਦੇ ਖਿਲਾਫ਼ ਨਹੀਂ ਬਲਕਿ ਜ਼ੁਲਮ ਦੇ ਖਿਲਾਫ਼ ਰਹੀ। ਗੁਰੂ ਜੀ ਨੂੰ ਅਥਾਹ ਪਿਆਰ ਕਰਨ ਵਾਲੇ ਤੇ ਉਨ੍ਹਾਂ ਨੂੰ ਅਸੀਮ ਸਤਿਕਾਰ ਭੇਟ ਕਰਨ ਵਾਲਿਆਂ ਵਿਚ ਉਨ੍ਹਾਂ ਦੇ ਜੀਵਨ-ਕਾਲ ਵਿਚ ਵੀ ਅਣਗਿਣਤ ਮੁਸਲਮਾਨ ਸਨ ਤੇ ਉਦੋਂ ਤੋਂ ਹੁਣ ਤਕ ਅਨੇਕਾਂ ਹੀ ਹੋ ਚੁੱਕੇ ਹਨ। ਇਹ ਸਿਲਸਿਲਾ ਅਨੰਤ ਕਾਲ ਤਕ ਜਾਰੀ ਰਹੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਵਨ ਪ੍ਰਕਾਸ਼ ਪੁਰਬ ਨੂੰ ਗੁਰਮਤਿ ਭਾਵਨਾ ਤੇ ਵਿਚਾਰਧਾਰਾ ਦੇ ਅਨੁਰੂਪ ਮਨਾਉਂਦਿਆਂ ਸਾਨੂੰ ਉਨ੍ਹਾਂ ਦੁਆਰਾ ਦਰਸਾਏ ਜ਼ੁਲਮ ਵਿਰੁੱਧ ਜਦੋਜਹਿਦ ਕਰਨ ਦੇ ਰਸਤੇ 'ਤੇ ਤੁਰਨ ਦਾ ਸੰਕਲਪ ਲੈਣਾ ਚਾਹੀਦਾ ਹੈ। ਸਾਨੂੰ ਗੁਰੂ ਜੀ ਦੇ 'ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ' ਜਿਹੇ ਪਾਵਨ ਫਰਮਾਨਾਂ ਦੀ ਸੇਧ ਵਿਚ ਚੱਲਦਿਆਂ ਸਮੁੱਚੀ ਮਨੁੱਖਤਾ ਪ੍ਰਤੀ ਆਪਣੀ ਸੋਚ ਨੂੰ ਨਿਰਮਲ ਬਣਾਉਣ ਦੀ ਦਿਸ਼ਾ ਵਿਚ ਕ੍ਰਿਆਸ਼ੀਲ ਹੋਣਾ ਚਾਹੀਦਾ ਹੈ। ਗੁਰੂ ਜੀ ਦੇ ਪ੍ਰਕਾਸ਼ ਪੁਰਬ 'ਤੇ ਕੱਟੜਵਾਦੀ ਸੋਚ ਦਾ ਤਿਆਗ ਕਰਨਾ ਤੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੂੰ ਦ੍ਰਿੜਤਾ ਨਾਲ ਅਪਣਾਉਣਾ ਤੇ ਅਮਲੀ ਰੂਪ 'ਚ ਆਪਣੇ ਜੀਵਨ-ਢੰਗ ਵਿਚ ਸ਼ਾਮਲ ਕਰਨਾ ਮਾਤਾ ਗੁਜਰੀ ਜੀ ਦੇ ਲਾਲ ਦੇ ਪ੍ਰਗਟ ਹੋਣ ਦੀਆਂ ਖੁਸ਼ੀਆਂ ਨੂੰ ਸਹੀ ਅਰਥਾਂ ਵਿਚ ਕਈ ਗੁਣਾਂ ਵਧਾ ਸਕਦਾ ਹੈ। ■

# ਮਾਨਵਤਾ ਦੇ ਅਲੰਬਰਦਾਰ—ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਪ੍ਰਿੰ. ਡਾ. ਇੰਦਰ ਸਿੰਘ ਪਟਿਆਲਾ**

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਵਰਗਾ ਬਹੁਮੁੱਖੀ ਪ੍ਰਤਿਭਾ ਨਾਲ ਸ਼ਿੰਗਾਰਿਆ ਵਿਅਕਤਿਤਿਵ ਭਾਰਤੀ ਇਤਿਹਾਸ ਵਿਚ ਤਾਂ ਕੀ, ਸਮੁੱਚੇ ਵਿਸ਼ਵ-ਇਤਿਹਾਸ ਵਿਚ ਵੀ ਦ੍ਰਿਸ਼ਟੀਗੋਚਰ ਨਹੀਂ ਹੁੰਦਾ ਹੈ। ਗੁਰੂ ਦਸਮੇਸ਼ ਸੰਤ-ਸਿਪਾਹੀ, ਸਮਾਜ ਸੁਧਾਰਕ, ਮਹਾਨ ਕ੍ਰਾਂਤੀਕਾਰੀ, ਰਾਸ਼ਟਰ-ਨਾਇਕ, ਸਾਹਿਤ-ਪ੍ਰੇਮੀ, ਅਨੇਕ ਭਾਸ਼ਾਵਾਂ ਦੇ ਵਿਦਵਾਨ, ਉੱਚ ਕੋਟੀ ਦੇ ਕਵੀ, ਵਿਦਵਾਨਾਂ ਅਤੇ ਕਵੀਆਂ ਦੇ ਕਦਰਦਾਨ, ਮਹਾਨ ਚਿੰਤਕ ਤੇ ਦਾਰਸ਼ਨਿਕ, ਬਾਦਸ਼ਾਹ, ਦਰਵੇਸ਼, 'ਆਪੇ ਗੁਰ ਚੇਲਾ' (ਗੁਰੂ ਵੀ ਤੇ ਸ਼ਿਸ਼ ਵੀ), ਲੋਕਤਾਂਤਰਿਕ ਪ੍ਰਣਾਲੀ ਦੇ ਵਾਸਤਵਿਕ ਜਨਮ-ਦਾਤਾ, ਸ਼ਹੀਦ ਪਿਤਾ ਦੇ ਸ਼ਹੀਦ ਪੁੱਤਰ, ਸ਼ਹੀਦ ਪੁੱਤਰਾਂ ਦੇ ਦਲੇਰ ਪਿਤਾ, ਖਾਲਸਾ ਪੰਥ ਦੇ ਸੰਸਥਾਪਕ ਬੰਸ ਬਲੀਦਾਨੀ, ਆਦਰਸ਼ ਮਾਨਵ, ਮਾਨਵਤਾ ਦੇ ਰੱਖਿਅਕ— ਸਭ ਕੁਝ ਸਨ, ਲੇਕਿਨ ਮੇਰੀ ਦ੍ਰਿਸ਼ਟੀ ਵਿਚ ਸਭ ਤੋਂ ਪਹਿਲਾਂ ਉਹ ਸੰਤ-ਸਿਪਾਹੀ ਅਤੇ ਮਾਨਵਤਾ ਦੇ ਅਲੰਬਰਦਾਰ ਹਨ।

ਧਰਮ ਅਤੇ ਮਨੁੱਖਤਾ ਦੀ ਰੱਖਿਆ ਹਿਤ ਹੀ ਉਨ੍ਹਾਂ ਨੇ ਆਪਣੇ ਪਿਤਾ 'ਹਿੰਦ ਦੀ ਚਾਦਰ' ਸ੍ਰੀ ਗੁਰੂ ਤੇਗ ਬਹਾਦਰ ਜੀ, ਪੂਜਨੀਕ ਮਾਤਾ ਗੁਜਰੀ ਜੀ, ਚਹੁੰ ਸਪੁੱਤਰਾਂ ਅਤੇ ਸੰਪੂਰਨ ਬੰਸ ਨੂੰ ਕੁਰਬਾਨ ਕਰ ਦਿੱਤਾ। ਅੰਤ ਵਿਚ ਆਪਣੇ ਪ੍ਰਾਣਾਂ ਦੀ ਆਹੂਤੀ ਵੀ ਜਨ ਕਲਿਆਣ ਲਈ ਦੇ ਦਿੱਤੀ। ਧਰਮ ਅਤੇ ਮਨੁੱਖਤਾ ਦਾ ਅਜਿਹਾ ਬੇਜੋੜ ਉਪਾਸਕ ਸਮੁੱਚੇ ਵਿਸ਼ਵ-ਇਤਿਹਾਸ ਵਿਚ ਨਾ ਤਾਂ ਅੱਜ ਤੀਕ ਪੈਦਾ ਹੋਇਆ ਹੈ ਅਤੇ ਨਾ ਹੀ ਸ਼ਾਇਦ ਕਦੇ ਪੈਦਾ ਹੋਵੇਗਾ। ਧਰਮ ਅਤੇ ਮਾਨਵ ਮਾਤਰ ਦੀ ਰੱਖਿਆ ਲਈ ਹੀ 'ਅਕਾਲ ਪੁਰਖ' ਨੇ ਉਨ੍ਹਾਂ ਨੂੰ ਇਸ ਪ੍ਰਿਥਵੀ 'ਤੇ ਭੇਜਿਆ ਸੀ:

*"ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵਿ ਪਠਾਏ।*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖਯਨਿ ਪਕਰਿ ਪਛਾਰੋ।*

*(ਬਚਿਤ੍ਰ ਨਾਟਕ)*

ਦਸਮੇਸ਼ ਪਿਤਾ ਜੀ ਦੇ ਸਮੇਂ ਜਾਤ-ਪਾਤ ਅਤੇ ਧਾਰਮਿਕ ਵਿਤਕਰੇ ਕਾਰਨ ਭਾਰਤੀ ਰਾਸ਼ਟਰ ਅਤੇ ਸਮਾਜ ਖੰਡਿਤ ਹੋ ਚੁੱਕਾ ਸੀ। ਜਾਤ-ਪ੍ਰਥਾ ਨੇ ਭਿਆਨਕਤਮ ਰੂਪ ਧਾਰਨ ਕਰ ਲਿਆ ਸੀ। ਫਲਸਰੂਪ ਧਰਮ ਅਤੇ ਜਾਤ-ਪਾਤ ਦੇ ਭੇਦ-ਭਾਵ ਨੂੰ ਜੜ੍ਹੋਂ ਸਮਾਪਤ ਕਰਨ ਲਈ ਗੁਰੂ ਜੀ ਨੇ ਇਕ ਨਿਵੇਕਲੇ ਅਤੇ ਨਵੇਂ ਧਾਰਮਿਕ ਸੰਗਠਨ

** ਮਹਾਰਾਜ ਬ੍ਰਹਮ ਸਾਗਰ ਬ੍ਰਹਮਾਨੰਦ ਭੂਰੀ ਵਾਲੇ ਕਾਲਜ, ਟਿੱਬਾ ਨੰਗਲ (ਰੋਪੜ)*

ਨੂੰ ਸਥਾਪਤ ਕਰਨ ਦਾ ਦ੍ਰਿੜ੍ਹ ਨਿਸ਼ਚੈ ਕੀਤਾ:

*"ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।*
*ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨਿ।"*

ਗੁਰਦੇਵ ਮਾਨਵਤਾਵਾਦੀ ਸਿਧਾਂਤਾਂ ਦੇ ਪੱਕੇ ਅਤੇ ਕੱਟੜ ਸਮਰਥਕ ਸਨ। ਉਨ੍ਹਾਂ ਨੇ ਕਦੇ ਵੀ ਜਾਤ-ਪਾਤ, ਰੰਗ ਜਾਂ ਲਿੰਗ ਦੇ ਆਧਾਰ 'ਤੇ ਮਨੁੱਖ-ਮਨੁੱਖ ਵਿਚ ਭੇਦ ਸਵੀਕਾਰ ਨਹੀਂ ਕੀਤਾ। ਉਨ੍ਹਾਂ ਨੇ ਸਾਰੀਆਂ ਜਾਤਾਂ ਦੇ ਲੋਕਾਂ ਨੂੰ ਏਕਤਾ ਦੇ ਸੂਤਰ ਵਿਚ ਪਿਰੋਣ ਦਾ ਅਦੁੱਤੀ ਅਤੇ ਮਹਾਨ ਕਾਰਜ ਕੀਤਾ। ੧੭੫੬ ਬਿਕ੍ਰਮੀ ਦੀ ਵਿਸਾਖੀ ਨੂੰ ਖਾਲਸਾ ਪੰਥ ਦੀ ਸਿਰਜਨਾ ਕਰਨ ਸਮੇਂ ਉਨ੍ਹਾਂ ਨੇ 'ਪੰਜ ਪਿਆਰਿਆਂ' ਵਿਚ ਭਿੰਨ-ਭਿੰਨ ਜਾਤਾਂ ਨੂੰ, ਇਥੋਂ ਤੀਕ ਕਿ ਅਖੌਤੀ ਸ਼ੂਦਰ ਲੋਕਾਂ ਨੂੰ ਵੀ ਸ਼ਾਮਲ ਕੀਤਾ। ਭਾਈ ਦਯਾ ਸਿੰਘ ਲਾਹੌਰ ਦਾ ਖੱਤਰੀ, ਭਾਈ ਧਰਮ ਸਿੰਘ ਦਿੱਲੀ ਦਾ ਜੱਟ, ਭਾਈ ਮੋਹਕਮ ਸਿੰਘ ਦਵਾਰਕਾਪੁਰੀ ਦਾ ਧੋਬੀ, ਭਾਈ ਸਾਹਿਬ ਸਿੰਘ ਦੱਖਣੀ ਭਾਰਤ ਦੇ ਬਿਦਰ ਦਾ ਨਾਈ ਅਤੇ ਭਾਈ ਹਿੰਮਤ ਸਿੰਘ ਜਗਨਨਾਥ ਪੁਰੀ ਦਾ ਝਿਊਰ ਸੀ। ਇਹ ਪੰਜੇ ਸਿੰਘ ਜਿਥੇ ਸਮਾਜ ਦੀਆਂ ਭਿੰਨ-ਭਿੰਨ ਜਾਤਾਂ ਦੇ ਪ੍ਰਤੀਨਿਧ ਸਨ, ਉਥੇ ਸਮੁੱਚੇ ਦੇਸ਼ ਦੇ ਭਿੰਨ-ਭਿੰਨ ਖੇਤਰਾਂ ਦੀ ਵੀ ਨੁਮਾਇੰਦਗੀ ਕਰਦੇ ਸਨ। ਪੰਜਾਂ ਪਿਆਰਿਆਂ ਨੂੰ ਇੱਕੋ ਹੀ ਬਾਟੇ ਤੋਂ ਅੰਮ੍ਰਿਤ ਛਕਾ ਕੇ ਊਚ-ਨੀਚ ਅਤੇ ਇਲਾਕਿਆਂ ਦਾ ਭੇਦ-ਭਾਵ ਮਿਟਾ ਕੇ ਲਿਤਾੜੀ ਤੇ ਨਿਮਾਣੀ ਕੌਮ ਦੇ ਲੋਕਾਂ ਵਿਚ ਅਜਿਹੀ ਸ਼ਕਤੀ ਦਾ ਸੰਚਾਰ ਕੀਤਾ ਕਿ ਉਹ ਗਿੱਦੜਾਂ ਤੋਂ 'ਸ਼ੇਰ'ਬਣ ਸਵਾ-ਸਵਾ ਲੱਖ ਅਤਿਆਚਾਰੀਆਂ ਨਾਲ ਟੱਕਰ ਲੈਣ ਦੇ ਸਮਰੱਥ ਹੋ ਗਏ। ਅੰਮ੍ਰਿਤ ਛਕਾਉਣ ਦਾ ਮੁੱਖ ਉਦੇਸ਼ ਵਿਅਕਤੀ ਨੂੰ ਨਿਰਭੈ ਅਤੇ ਨਿਡਰ ਬਣਾਉਣ ਦਾ ਸੀ ਤਾਂ ਕਿ ਉਹ ਭੈ-ਮੁਕਤ ਹੋ ਕੇ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਸੰਘਰਸ਼ ਕਰਨ ਲਈ ਤਿਆਰ ਹੋ ਸਕੇ। ਕਿਸੇ ਤੋਂ ਡਰਨਾ ਵੀ ਪਾਪ ਹੈ ਅਤੇ ਕਿਸੇ ਨੂੰ ਡਰਾਉਣਾ ਵੀ ਪਾਪ ਹੈ। ਦਸਮ ਪਿਤਾ ਦੇ ਸਨਮੁਖ ਨੌਵੇਂ ਪਾਤਸ਼ਾਹ ਦਾ ਇਹ ਸੰਦੇਸ਼ ਸੀ— "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਕਲਗੀਧਰ ਪਿਤਾ ਨੇ ਇਕ ਸੁਦ੍ਰਿੜ੍ਹ ਲੋਕਤਾਂਤਰਿਕ ਰਾਸ਼ਟਰ ਦੀ ਸਥਾਪਨਾ ਕੀਤੀ। ਖਾਲਸਾ ਪੰਥ ਸਾਜ ਕੇ ਉਨ੍ਹਾਂ ਨੇ ਸ਼ਕਤੀਸ਼ਾਲੀ ਅਤਿਆਚਾਰੀ ਅਤੇ ਅਨਿਆਈ ਮੁਗ਼ਲ ਸ਼ਾਸਨ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਪੰਜਾਬ ਦੇ ਧਾਰਮਿਕ ਅਤੇ ਭਗਤੀ-ਭਾਵਨਾ ਰੱਖਣ ਵਾਲੇ ਵਿਸ਼ਾਲ ਜਨ-ਸਮੂਹ ਨੂੰ ਗੁਰੂ ਜੀ ਨੇ ਸੂਰਬੀਰ ਦਲ ਵਿਚ ਬਦਲ ਦਿੱਤਾ। ਹੁਣ ਉਹ ਭਗਤ ਵੀ ਸਨ ਅਤੇ ਸਿਪਾਹੀ ਵੀ। ਅਖੌਤੀ ਨੀਚਾਂ, ਕਾਇਰਾਂ ਅਤੇ ਬਲਹੀਨਾਂ ਦਾ ਸਵੈਮਾਨ ਜਾਗ੍ਰਿਤ ਕਰ ਕੇ ਉਨ੍ਹਾਂ ਨੂੰ ਮਹਾਨ ਰਾਸ਼ਟਰ ਨਾਇਕ ਗੁਰਦੇਵ ਨੇ ਅਹਿਸਾਸ ਕਰਵਾਇਆ ਕਿ ਉਹ ਸ਼ਕਤੀ-ਵਿਹੂਣੇ ਨਹੀਂ ਹਨ, ਉਹ ਤਾਂ 'ਸ਼ੇਰ' ਹਨ ਪਰ ਆਪਣੀ ਸ਼ਕਤੀ ਤੋਂ ਪ੍ਰੀਚਿਤ ਨਹੀਂ ਹਨ। ਸੰਤ-ਸਿਪਾਹੀ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅਹਿਸਾਸ ਕਰਵਾਇਆ ਕਿ ਆਪਣੇ ਅੰਦਰ ਦੀ ਸ਼ਕਤੀ ਨੂੰ ਪਹਿਚਾਨਣ ਦੀ ਲੋੜ ਹੈ। ਸਮਾਨਤਾ ਅਤੇ ਅਧਿਕਾਰ

ਮਿਲਦੇ ਨਹੀਂ ਹਨ ਸਗੋਂ ਸੰਘਰਸ਼ ਕਰਕੇ ਪ੍ਰਾਪਤ ਕੀਤੇ ਜਾਂਦੇ ਹਨ। ਬਲਵਾਨ ਅਤੇ ਹਿੰਮਤੀ ਬੰਦਾ ਆਪਣੇ ਅਧਿਕਾਰਾਂ ਨੂੰ ਪ੍ਰਾਪਤ ਕਰ ਲੈਂਦਾ ਹੈ ਪਰ ਕਾਇਰ ਨਹੀਂ:

*ਕੋਊ ਕਿਸੀ ਕੋ ਰਾਜ ਨ ਦੈਹੈ।*
*ਜੋ ਲੈਹੈ ਨਿਜ ਬਲ ਸਿਉ ਲੈਹੈ॥*

ਇਸ ਕਾਰਨ ਗੁਰੂ ਜੀ ਨੇ ਆਪਣੇ ਸਭ ਸਿੱਖਾਂ ਨੂੰ ਆਪਣੇ ਨਾਂ ਨਾਲ 'ਸਿੰਘ' ਵਿਸ਼ੇਸ਼ਣ ਜੋੜਨ ਦਾ ਆਦੇਸ਼ ਦਿੱਤਾ।

ਵਿਸ਼ਵ-ਇਤਿਹਾਸ ਦੇ ਲਾਸਾਨੀ ਯੋਧਾ ਹੁੰਦੇ ਹੋਏ ਵੀ ਗੁਰੂ ਜੀ ਨੇ ਆਪਣੇ ਨਿਮਰ ਸੁਭਾਅ ਦੇ ਅਨੁਰੂਪ ਆਪਣੀ ਸ਼ਕਤੀ ਨੂੰ ਮਹੱਤਵ ਨਾ ਦਿੰਦੇ ਹੋਏ ਲੋਕਤਾਂਤਰਿਕ ਪ੍ਰਣਾਲੀ ਅਨੁਸਾਰ ਖਾਲਸੇ ਦੀ ਸ਼ਕਤੀ (ਜਨ-ਸ਼ਕਤੀ) ਨੂੰ ਹੀ ਆਪਣੀ ਸ਼ਕਤੀ ਸਵੀਕਾਰਿਆ:

*ਜੁੱਧ ਜਿਤੇ ਇਨ ਹੀ ਕੇ ਪ੍ਰਸਾਦ*
*ਇਨਹੀ ਕੇ ਪ੍ਰਸਾਦ ਸੁ ਦਾਨ ਕਰੇ।*
*ਅਘ ਓਘ ਟਰੇ ਇਨਹੀ ਕੇ ਪ੍ਰਸਾਦ*
*ਇਨਹੀ ਕੀ ਕ੍ਰਿਪਾ ਸਬ ਧਾਮ ਭਰੇ।*
*ਇਨਹੀ ਕੇ ਪ੍ਰਸਾਦ ਸੁ ਬਿਦਯਾ ਲਈ*
*ਇਨਹੀ ਕੀ ਕ੍ਰਿਪਾ ਸਬ ਸੱਤ੍ਰ ਮਰੇ।*
*ਇਨਹੀ ਕੀ ਕ੍ਰਿਪਾ ਕੇ ਸਜੇ ਹਮਹੈ*
*ਨਹੀਂ ਮੋ ਸੇ ਗਰੀਬ ਕਰੋਰ ਪਰੇ।* *(ਪੰਥ ਪ੍ਰਕਾਸ਼)*

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਪੰਜਾਂ ਪਿਆਰਿਆਂ ਨੂੰ ਇੱਕੋ ਬਾਟੇ ਨਾਲ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਉਨ੍ਹਾਂ ਦੀ ਜਾਤ-ਪਾਤ ਸਮਾਪਤ ਕਰ ਦਿੱਤੀ। ਪੰਜ ਪਿਆਰੇ ਹੁਣ ਗੁਰੂ ਜੀ ਦਾ 'ਖਾਲਸਾ' ਬਣ ਗਏ। ਮਗਰੋਂ ਪੰਜਾਂ ਪਿਆਰਿਆਂ ਹੱਥੋਂ ਗੁਰੂ ਜੀ ਨੇ ਖੁਦ ਅੰਮ੍ਰਿਤ ਛਕਿਆ। ਇਸ ਭਾਂਤ ਗੁਰੂ ਅਤੇ ਪੰਜ ਪਿਆਰੇ ਇਕ ਦੂਜੇ ਵਿਚ ਅਭੇਦ ਹੋ ਗਏ। ਗੁਰੂ ਜੀ ਪੰਜ ਪਿਆਰਿਆਂ ਦੇ ਗੁਰੂ ਵੀ ਸਨ ਅਤੇ ਉਨ੍ਹਾਂ ਦੇ ਚੇਲੇ ਵੀ:

*ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥*

ਕਲਗੀਧਰ ਦੇ ਚਾਰੇ ਸਪੁੱਤਰ ਧਰਮ ਦੀ ਰੱਖਿਆ ਹਿਤ ਸ਼ਹੀਦ ਹੋ ਗਏ। ਦੋਵੇਂ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋ ਗਏ। ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਫਤਹਿ ਸਿੰਘ ਜੀ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਸਰਹੰਦ ਦੀ ਦੀਵਾਰ ਵਿਚ ਜ਼ਿੰਦਾ ਹੀ ਚਿਣਵਾ ਕੇ ਜਿਬਾਹ ਕਰਕੇ ਸ਼ਹੀਦ ਕਰ ਦਿੱਤੇ ਗਏ।

ਅਜਿਹੇ ਲਾਸਾਨੀ ਬਲੀਦਾਨੀ ਗੁਰੂ ਜੀ ਨੂੰ ਯਸ਼-ਪ੍ਰਾਪਤੀ ਦਾ ਜ਼ਰਾ ਵੀ ਮੋਹ ਨਹੀਂ ਸੀ। ਅਥਾਹ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ ਵੀ ਗੁਰੂ ਜੀ ਨੇ ਖ਼ੁਦ ਨੂੰ 'ਪ੍ਰਭੂ ਦਾ ਦਾਸ' ਹੀ ਸਵੀਕਾਰ ਕੀਤਾ ਹੈ ਅਤੇ ਉਨ੍ਹਾਂ ਨੂੰ 'ਪਰਮੇਸ਼ਵਰ' ਕਹਿਣ ਤੋਂ ਆਪਣੇ ਸਿੱਖਾਂ ਨੂੰ

ਵਰਜਿਤ ਕੀਤਾ ਹੈ। ਇਸ ਤੋਂ ਵੱਧ ਹਲੀਮੀ ਹੋਰ ਕੀ ਹੋ ਸਕਦੀ ਹੈ:

*ਜੋ ਹਮ ਕੋ ਪਰਮੇਸੁਰ ਉਚਰਿ ਹੈ।*
*ਤੇ ਸਭ ਨਰਕਿ ਕੁੰਡ ਮਹਿ ਪਰਿਹੈ।*
*ਮੋ ਕੋ ਦਾਸੁ ਤਵਨ ਦਾ ਜਾਨੋ।*
*ਯਾ ਮੈ ਭੇਦੁ ਨ ਰੰਚ ਪਛਾਨੋ।*
*ਮੈ ਹੋ ਪਰਮ ਪੁਰਖ ਕੋ ਦਾਸਾ।*
*ਦੇਖਨਿ ਆਯੋ ਜਗਤ ਤਮਾਸਾ।* *(ਬਚਿਤ੍ਰ ਨਾਟਕ)*

ਸੰਤ-ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਘਰਸ਼ ਅਨਿਆਂ, ਅੱਤਿਆਚਾਰ ਅਤੇ ਅਮਾਨਵੀ ਕੰਮਾਂ ਦੇ ਖਿਲਾਫ਼ ਸੀ। ਜ਼ਾਲਮ ਕੋਈ ਵੀ (ਹਿੰਦੂ ਜਾਂ ਮੁਸਲਮਾਨ) ਹੋਵੇ, ਗੁਰੂ ਜੀ ਨੇ ਉਸ ਨੂੰ ਸਬਕ ਸਿਖਾਇਆ। ਕੁਝ ਲੋਕ ਗੁਰੂ ਜੀ ਨੂੰ ਮੁਸਲਮਾਨਾਂ ਦੇ ਵਿਰੋਧੀ ਕਹਿਣ ਦੀ ਬੱਜਰ ਗਲਤੀ ਕਰ ਬੈਠਦੇ ਹਨ। ਉਹ ਭੁੱਲ ਜਾਂਦੇ ਹਨ ਕਿ ਨਬੀ ਖਾਂ, ਗਨੀ ਖਾਂ ਆਦਿ ਅਨੇਕਾਂ ਹੀ ਮੁਸਲਮਾਨ ਗੁਰੂ ਜੀ ਦੇ ਸੱਚੇ ਸ਼ਰਧਾਲੂ ਸਨ। ਗੁਰੂ ਜੀ ਤਾਂ ਹਿੰਦੂ-ਮੁਸਲਮਾਨ ਵਿਚ ਕੋਈ ਫਰਕ ਹੀ ਨਹੀਂ ਸਨ ਸਮਝਦੇ ਕਿਉਂਕਿ ਉਨ੍ਹਾਂ ਅਨੁਸਾਰ ਸਭ ਮਨੁੱਖ ਇੱਕੋ ਪਰਮਾਤਮਾ ਦੀ ਸੰਤਾਨ ਹਨ। ਉਹ ਤਾਂ ਇਨਸਾਨ-ਮਾਤਰ ਨੂੰ ਪਿਆਰ ਕਰਦੇ ਸਨ ਪਰ ਇਸ ਲਈ ਕਸਵੱਟੀ ਇਹ ਸੀ ਕਿ ਉਹ ਇਨਸਾਨ ਸੱਚਾ-ਸੁੱਚਾ ਹੋਵੇ। ਗੁਰਦੇਵ ਵਿਸ਼ਵ ਦੀ ਸਮੁੱਚੀ ਮਨੁੱਖਤਾ ਵਿਚ ਸਰਬ-ਸਾਂਝੀਵਾਲਤਾ ਦੀ ਭਾਵਨਾ ਵੇਖਣ ਦੇ ਚਾਹਵਾਨ ਸਨ:

*ਹਿੰਦੂ ਤੁਰਕ ਕੋਊ ਰਾਫਿਜ਼ੀ ਇਮਾਮ ਸ਼ਾਫ਼ੀ,*
*ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।*
*ਕਰਤਾ ਕਰੀਮ ਸੋਈ ਰਾਜ਼ਿਕ ਰਹੀਮ ਓਈ,*
*ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ।*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ।* *(ਅਕਾਲ ਉਸਤਤਿ)*

ਇਹ ਇਕ ਅਟੱਲ ਸੱਚਾਈ ਹੈ ਕਿ ਦਸਮੇਸ਼ ਜੀ ਦੇ ਯੁੱਧ ਕਿਸੇ ਧਰਮ ਜਾਂ ਜਾਤ ਦੇ ਖਿਲਾਫ ਨਾ ਹੋ ਕੇ ਧਰਮ-ਰੱਖਿਆ ਹਿਤ 'ਧਰਮ-ਯੁੱਧ' ਹੀ ਸਨ:

*ਅਵਰ ਬਾਸਨਾ ਨਾਹਿ ਪ੍ਰਭ, ਧਰਮ ਜੁੱਧ ਕੇ ਚਾਇ।*

ਯੁੱਧ ਕਿਸੇ ਰਾਜ-ਭਾਗ ਲਈ ਨਹੀਂ, ਸਗੋਂ ਕੇਵਲ ਸ਼ੁਭ ਕਰਮਾਂ ਲਈ ਹੀ ਲੜੇ ਗਏ। ਇਸੇ ਲਈ ਤਾਂ ਗੁਰੂ ਸਾਹਿਬ ਜੀ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹੋਏ ਫ਼ਰਮਾਉਂਦੇ ਹਨ:

*ਦੇਹ ਸਿਵਾ ਬਰੁ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰਿ ਅਪੁਨੀ ਜੀਤ ਕਰੋ।*

*ਅਰੁ ਸਿਖਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋ।*
*(ਚੰਡੀ ਚਰਿਤ੍ਰ)*

ਗੁਰੂ ਜੀ ਦੇ ਸਮੇਂ ਜਗਤ-ਜਨਨੀ ਨਾਰੀ ਦੀ ਦਸ਼ਾ ਅਤਿਅੰਤ ਤਰਸਯੋਗ ਸੀ। ਉਸ ਨੂੰ ਸਮਾਜ ਵਿਚ ਕੋਈ ਸਨਮਾਨਜਨਕ ਰੁਤਬਾ ਤਾਂ ਕੀ ਪ੍ਰਾਪਤ ਹੋਣਾ ਸੀ, ਉਹ ਤਾਂ ਮਰਦ ਦੇ ਪੈਰ ਦੀ ਜੁੱਤੀ ਸਮਝੀ ਜਾਂਦੀ ਸੀ। ਉਹ 'ਅਬਲਾ' (ਬਲਹੀਨ) ਸੀ ਪਰ ਮਨੁੱਖੀ ਸਮਾਨਤਾ ਲਿਆਉਣ ਦੇ ਮੰਤਵ ਨਾਲ ਗੁਰੂ ਸਾਹਿਬ ਨੇ ਇਸਤਰੀ ਜਾਤ ਵਿਚ ਹਿੰਮਤ ਅਤੇ ਬੀਰਤਾ ਦਾ ਸੰਚਾਰ ਕੀਤਾ। ਉਸ ਨੂੰ ਆਪਣੇ ਨਾਂ ਨਾਲ 'ਕੌਰ' ਦਾ ਵਿਸ਼ੇਸ਼ਣ ਲਗਾਉਣ ਦਾ ਹੁਕਮ ਦਿੱਤਾ, ਜਿਸ ਨਾਲ ਉਹ ਆਪਣੇ ਮਾਂ-ਬਾਪ ਦੀ ਲਾਡਲੀ ਸੰਤਾਨ ਸਮਝੀ ਜਾਣ ਲੱਗੀ। 'ਕੌਰ' ਸ਼ਬਦ 'ਕੁੰਵਰ' ਦਾ ਪੰਜਾਬੀ ਰੂਪ ਹੈ। 'ਕੁੰਵਰ' ਬਾਦਸ਼ਾਹ ਦੇ ਲਾਡਲੇ ਪੁੱਤਰ ਨੂੰ ਕਿਹਾ ਜਾਂਦਾ ਸੀ। ਇਸ ਭਾਂਤ ਗੁਰੂ ਜੀ ਨੇ ਔਰਤ ਨੂੰ ਉਸ ਦੇ ਪਿਤਾ ਦਾ ਕੁੰਵਰ ਜਾਂ ਰਾਜਕੁੰਵਰ ਦਰਸਾਇਆ ਹੈ। ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਨਾਰੀ ਨੂੰ ਅਹਿਸਾਸ ਕਰਵਾ ਦਿੱਤਾ ਕਿ ਉਹ ਹੁਣ 'ਅਬਲਾ' ਨਹੀਂ ਸਗੋਂ ਬਲਵਾਨ ਹੈ। ਫਲਸਰੂਪ ਮਾਈ ਭਾਗੋ ਵਰਗੀਆਂ ਸਿੱਖ ਬੀਬੀਆਂ ਨੇ ਅੱਤਿਆਚਾਰ ਦੇ ਖਾਤਮੇ ਲਈ ਹੱਥ ਵਿਚ ਖੜਗ ਚੁੱਕ ਲਈ ਸੀ। ਦਸਮ ਪਾਤਸ਼ਾਹ ਦੁਆਰਾ ਮਾਤਾ ਸਾਹਿਬ ਕੌਰ ਜੀ ਨੂੰ 'ਖਾਲਸੇ ਦੀ ਮਾਤਾ' ਬਣਾ ਕੇ ਅਮਰ ਕਰਨਾ, ਖਾਲਸਾ ਸਿਰਜਨਾਂ ਸਮੇਂ ਅਤੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਸਮੇਂ ਮਾਤਾ ਸੁੰਦਰੀ ਜੀ ਤੋਂ ਬਾਟੇ ਵਿਚ ਪਤਾਸੇ ਪਵਾਉਣ ਦੀਆਂ ਘਟਨਾਵਾਂ ਨਾਰੀ ਜਾਤੀ ਨੂੰ ਮਹੱਤਵ ਦੇਣ ਵਾਲੀਆਂ ਹਨ। ਗੁਰਦੇਵ ਇਨਸਾਨੀਅਤ ਦੀ ਸਜੀਵ ਮੂਰਤੀ ਸਨ। ਇਕ ਵਾਰ ਦਸਮੇਸ਼ ਜੀ ਦੇ ਦਰਸ਼ਨਾਂ ਨੂੰ ਆ ਰਹੀ ਸ਼ਸਤਰ ਵਿਹੂਣੀ ਸਿੱਖ ਸੰਗਤ ਕੋਲੋਂ ਹੁਸ਼ਿਆਰਪੁਰ ਦੇ ਰੰਘੜਾਂ ਨੇ ਦਸਵੰਧ ਅਤੇ ਹੋਰ ਕੀਮਤੀ ਭੇਟਾਵਾਂ ਖੋਹ ਲਈਆਂ ਤਾਂ ਪਤਾ ਲੱਗਣ 'ਤੇ ਗੁਰੂ ਜੀ ਨੇ ਰੰਘੜਾਂ ਨੂੰ ਸੋਧਣ ਲਈ ਸ਼ਸਤਰਧਾਰੀ ਸਿੰਘ ਭੇਜੇ। ਰੰਘੜਾਂ ਨੂੰ ਸੋਧਣ ਗਏ ਕੁਝ ਸਿੱਖ ਉਨ੍ਹਾਂ ਦੀ ਇਕ ਲੜਕੀ ਵੀ ਫੜ ਲਿਆਏ। ਗੁਰੂ ਸਾਹਿਬ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਇਸ ਬੀਬੀ ਨੂੰ ਸਨਮਾਨ ਪੂਰਵਕ ਵਾਪਸ ਛੱਡ ਆਓ। ਸਿੱਖਾਂ ਨੇ ਅਰਜ਼ ਕੀਤੀ ਕਿ ਚਾਣਕ-ਨੀਤੀ ਅਨੁਸਾਰ ਦੁਸ਼ਮਣ ਤੋਂ ਹਰ ਤਰ੍ਹਾਂ ਨਾਲ ਬਦਲਾ ਲੈਣ ਦੀ ਆਗਿਆ ਹੈ ਲੇਕਿਨ ਮਨੁੱਖਤਾ ਦੇ ਅਲੰਬਰਦਾਰ ਗੁਰੂ ਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਸੋਚ ਤਿਆਗ ਕੇ ਪਰ-ਨਾਰੀ ਦਾ ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ। ਗੁਰਦੇਵ ਨੇ ਆਪਣੇ ਸਿੱਖਾਂ ਨੂੰ ਨਾਰੀ-ਸਨਮਾਨ ਦੀ ਕਿੰਨੀ ਸੋਹਣੀ ਅਤੇ ਨੇਕ ਸਿੱਖਿਆ ਦਿੱਤੀ ਹੈ:

*ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤਿ ਬਢੈਯਹੁ।*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ।*

**(ਬਾਕੀ ਸਫ਼ਾ ੬੪ 'ਤੇ)**

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਾਵਿ-ਬਿੰਬ

*-ਡਾ. ਧਰਮ ਸਿੰਘ**

ਪੰਜਾਬ ਦੇ ਇਤਿਹਾਸ ਵਿਚ ਅਠ੍ਹਾਰਵੀਂ ਸਦੀ ਜੁਗਗਰਦੀ, ਅਰਾਜਕਤਾ ਅਤੇ ਬਰਬਾਦੀ ਦੀ ਸਦੀ ਹੈ ਜਿਸ ਵਿਚ ਸਿੱਖਾਂ ਦੀ ਆਪਣੀ ਹੋਂਦ-ਹਸਤੀ ਵੀ ਖਤਰੇ ਵਿਚ ਪਈ ਹੋਈ ਸੀ। ਇਹੋ ਕਾਰਨ ਹੈ ਕਿ ਜਿਉਂ-ਜਿਉਂ ਸੰਕਟ ਗੰਭੀਰ ਹੁੰਦਾ ਜਾਂਦਾ ਹੈ, ਲੇਖਕ ਲੋਕ ਪ੍ਰੇਰਨਾ, ਉਤਸ਼ਾਹ ਅਤੇ ਅਗਵਾਈ ਲਈ ਬਾਰ-ਬਾਰ ਸ੍ਰੀ ਗੁਰੂ ਗੋਬਿੰਦ ਸਿੰਘ ਵੱਲ ਤੱਕਦੇ ਹਨ। ਅਠ੍ਹਾਰਵੀਂ ਸਦੀ ਦੇ ਕਵੀਆਂ ਨੇ ਦਸਮ ਗੁਰੂ ਜੀ ਦੇ ਜਿਸ ਰੂਪ ਦਾ ਵਧੇਰੇ ਉਲੇਖ ਕੀਤਾ ਹੈ, ਉਹ ਹੈ ਉਨ੍ਹਾਂ ਦੀ ਬੀਰਤਾ ਜਾਂ ਉਨ੍ਹਾਂ ਦਾ ਸਿਪਾਹੀ ਰੂਪ। ਖਾਲਸਾ ਸਾਜਨਾ ਨੇ ਰੁਲੀ ਹੋਈ ਇਨਸਾਨੀ ਅਜ਼ਮਤ ਨਾ ਕੇਵਲ ਬਹਾਲ ਹੀ ਕੀਤੀ, ਸਗੋਂ ਇਸ ਕਾਰਨਾਮੇ ਰਾਹੀਂ ਉਨ੍ਹਾਂ ਅਜਿਹੇ ਸਿਰਲੱਥ ਸੂਰਮੇ ਵੀ ਪੈਦਾ ਕੀਤੇ ਜਿਨ੍ਹਾਂ ਗੁਰੂ ਜੀ ਦੀ ਅਗਵਾਈ ਵਿਚ ਜ਼ੁਲਮ, ਅਨਿਆਂ ਅਤੇ ਅੱਤਿਆਚਾਰ ਦੇ ਖਿਲਾਫ ਕ੍ਰਿਪਾਨ ਉਠਾ ਕੇ ਧਰਮ ਅਤੇ ਸੱਚ ਦੀਆਂ ਸ਼ਕਤੀਆਂ ਦੀ ਰਾਖੀ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲੜੇ ਗਏ ਧਰਮ-ਯੁੱਧਾਂ ਦੀ ਬਦੌਲਤ ਪੰਜਾਬ ਦੇ ਇਤਿਹਾਸ ਵਿਚ ਇਕ ਨਵਾਂ ਇਨਕਲਾਬ ਵਾਪਰਿਆ। ਇਸ ਇਨਕਲਾਬ ਨੇ ਗੁਰੂ ਜੀ ਦੀ ਕੀਰਤੀ ਦੇਸ਼ਾਂ-ਦੇਸ਼ਾਂਤਰਾਂ ਤਕ ਫੈਲਾ ਦਿੱਤੀ। ਸ਼ਾਇਦ ਇਹ ਕਾਰਨ ਹੈ ਕਿ ਅਠ੍ਹਾਰਵੀਂ ਸਦੀ ਦੇ ਲੇਖਕਾਂ ਨੇ ਗੁਰੂ ਜੀ ਦੀ ਵੀਰ ਰੂਪ ਵਿਚ ਵਧੇਰੇ ਮਹਿਮਾ ਕੀਤੀ ਹੈ। ਗੁਰੂ ਜੀ ਕ੍ਰਿਪਾਨ ਦੇ ਧਨੀ ਸਨ, ਇਸ ਕਰਕੇ ਉਨ੍ਹਾਂ ਦੀ ਬਾਣੀ ਵਿਚ ਤੇਗ, ਕਿਰਪਾਨ, ਭਗਉਤੀ, ਸੈਫ ਆਦਿ ਦੀ ਬਹੁਤ ਚਰਚਾ ਹੈ। ਹੇਠ ਲਿਖਿਆ ਬੰਦ ਕਵੀ ਅਣੀ ਰਾਇ ਦਾ ਹੈ ਜਿਸ ਵਿਚ ਕਵੀ ਕਹਿੰਦਾ ਹੈ ਕਿ ਮਿਆਨ ਤੋਂ ਕੱਢਦਿਆਂ ਹੀ ਉਨ੍ਹਾਂ ਦੀ ਤੇਗ ਇਸ ਤਰ੍ਹਾਂ ਚਮਕਦੀ ਹੈ ਜਿਵੇਂ ਉਹ ਅੱਗ ਦੀ ਖਾਣ ਅਤੇ ਸੂਰਜਾਂ ਦਾ ਸਮੂਹ ਹੋਵੇ:

*ਕਾਢਤ ਮਯਾਨ ਤੇ ਬਡੀ ਸੁ ਚੰਡਤਾ ਕੀ ਸਾਨ,*
*ਤਾ ਕੇ ਉਪਮਾਨ ਕਵਿ ਕੇਵਲ ਬਖਾਨ ਹੈ।*
*ਕਾਲ ਕੀ ਜਬਾਨ ਹੈ ਨਿਦਾਨ ਕ੍ਰਿਸਾਨ ਖਾਨ,*
*ਪੁੰਜ ਮਾਰਤੰਡ ਕੋ ਅਖੰਡ ਭਾਸਮਾਨ ਹੈ।*
*ਭਾਨ ਕੀ ਪ੍ਰਭਾ ਨ ਹੈ ਛਟਾ ਨ ਕ੍ਰਿਸਾਨ।*
*ਪ੍ਰਗਟ ਗੁਰੂ ਗੋਬਿੰਦ ਸਿੰਘ ਕੀ ਕ੍ਰਿਪਾਨ ਹੈ।*

ਕਵੀ ਸੋਹਨ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਪੁੱਤਰ ਗੁਰੂ ਗੋਬਿੰਦ

** ਪ੍ਰੋਫੈਸਰ ਅਤੇ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। ਮੋ: ੯੮੮੮੯-੩੯੮੦੮*

ਸਿੰਘ ਦੇਗ-ਤੇਗ ਦਾ ਧਨੀ ਹੈ ਜਿਸ ਨੇ ਸਾਰੇ ਜ਼ਾਲਮਾਂ ਨੂੰ ਮਾਰ ਖਪਾਇਆ ਹੈ। ਖਾਲਸਾ ਸਿਰਜਣਾ ਦੀ ਮਹਿਮਾ ਕਰਦਾ ਉਹ ਨਾਲ ਹੀ ਕਹਿੰਦਾ ਹੈ ਕਿ ਇਸ ਨਾਲ ਚਾਰੇ ਵਰਣ ਇਕ ਵਰਣ ਹੋ ਗਏ:

*ਦਸਮ ਗੁਰੂ ਸੁਤ ਜਾਸ ਨਾਮ ਗੋਬਿੰਦ ਮ੍ਰਿਗਪਤਿ।*
*ਦੇਗ ਤੇਗ ਕੇ ਧਨੀ ਜਾਸ ਸਭ ਤੁਰਕਨ ਕੀਨ ਹਤਿ।*
*ਚਾਰੋਂ ਬਰਨ ਮਿਲਾਏ ਕਰ ਏਕ ਰੂਪ ਜਿਨ ਕਰ ਦਿਯੇ।*
*ਬਾਰ ਬਾਰ ਬੰਦੋ ਸਦਾ ਚਰਨ ਕਮਲ ਤਹਿ ਧਰ ਦਿਯੇ।*

ਜੁਝਾਰੂ ਰੂਪ ਦੇ ਨਾਲ-ਨਾਲ ਅਠ੍ਹਾਰਵੀਂ ਸਦੀ ਵਿਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੂਜਾ ਰੂਪ ਅਧਿਆਤਮ ਦਾ ਵੀ ਉਘੜਨਾ ਸ਼ੁਰੂ ਹੁੰਦਾ ਹੈ। ਇਸ ਦੀ ਸ਼ੁਰੂਆਤ ਗੁਰੂ ਜੀ ਦੇ ਸਮਕਾਲੀ ਸਿੱਖ ਕਵੀ ਭਾਈ ਗੁਰਦਾਸ ਜੀ ਨੇ ਕੀਤੀ। ਉਨ੍ਹਾਂ ਦੀ ਪ੍ਰਸਿੱਧ ਵਾਰ ਜੋ ੪੧ਵੀਂ ਵਾਰ ਕਰਕੇ ਜਾਣੀ ਜਾਂਦੀ ਹੈ ਅਤੇ ਜੋ ਆਮ ਕਰਕੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਨਾਲ ਹੀ ਪ੍ਰਕਾਸ਼ਤ ਕਰ ਦਿੱਤੀ ਜਾਂਦੀ ਹੈ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਧਿਆਤਮ ਅਤੇ ਸੰਸਾਰੀ ਰੂਪ ਆਪਸ ਵਿਚ ਰਲਗੱਡ ਹੋਏ ਦਿਖਾਈ ਦਿੰਦੇ ਹਨ।

ਪਹਿਲੀਆਂ ਚੌਦਾਂ ਪਉੜੀਆਂ ਵਿਚ ਅਧਿਆਤਮਕ ਰੂਪ ਵਧੇਰੇ ਨਿੱਖਰਿਆ ਹੈ ਜਦਕਿ ਪੰਦਰ੍ਹਵੀਂ ਪਉੜੀ ਪਿੱਛੋਂ ਉਨ੍ਹਾਂ ਦਾ ਸ਼ਖ਼ਸੀ ਅਤੇ ਸੰਸਾਰੀ ਰੂਪ ਵਧੇਰੇ ਉਜਾਗਰ ਹੋਇਆ ਹੈ:

*ਆਦਿ ਪੁਰਖ ਅਨਭੈ ਅਨੰਤ ਗੁਰੁ ਅੰਤ ਨ ਪਾਈਐ।*
*ਅਪਰ ਅਪਾਰ ਅਗੰਮ ਆਦਿ ਜਿਸੁ ਲਖੀ ਨ ਜਾਈਐ।*
*ਅਮਰ ਅਜਾਚੀ ਸਤਿ ਨਾਮੁ ਤਿਸੁ ਸਦਾ ਧਿਆਈਐ।*
*ਸਚਾ ਸਾਹਿਬ ਸੇਵੀਐ ਮਨ ਚਿੰਦਿਆ ਪਾਈਐ।*
*ਅਨਿਕ ਰੂਪ ਧਰਿ ਪ੍ਰਗਟਿਆ ਹੈ ਏਕ ਅਕੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਇਥੇ ਇਹ ਵੀ ਦੱਸਣਾ ਉਚਿਤ ਹੈ ਕਿ ਗੁਰਬਾਣੀ ਵਿਚ ਪਰਮਾਤਮਾ ਦੇ ਜਿੰਨੇ ਵੀ ਸਿਫਤੀ ਨਾਂ ਵਰਤੇ ਗਏ ਹਨ, ਉਨ੍ਹਾਂ ਵਿੱਚੋਂ ਬਹੁਤੇ ਇਸ ਵਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਬੰਧ ਵਿਚ ਵਰਤੇ ਗਏ ਹਨ। ਕਵੀ ਸੈਨਾਪਤਿ ਨੇ ਵੀ ਗੁਰੂ ਸਾਹਿਬ ਦੇ ਅਧਿਆਤਮ ਰੂਪ ਨੂੰ ਇਨ੍ਹਾਂ ਸ਼ਬਦਾਂ ਵਿਚ ਯਾਦ ਕੀਤਾ ਹੈ:

*ਨਿਰੰਕਾਰ ਆਕਾਰ ਕਰਿ ਮਨਸਾ ਮਨਿ ਬੀਚਾਰ।*
*ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ॥੫੪੭॥*
*ਕਰਨ ਕਰਾਵਨਹਾਰ ਪ੍ਰਭ ਸਮਰਥ ਸਿੰਘ ਗੋਬਿੰਦ।*
*ਕਲਾ ਧਾਰਿ ਪ੍ਰਗਟ ਭਯੋ ਚਹੁ ਦਿਸ ਭਯੋ ਅਨੰਦ॥੫੪੮॥*

ਭਾਈ ਤੋਲਾ ਸਿੰਘ (ਭੱਲਾ) ਅਤੇ ਭਾਈ ਸਰੂਪ ਦਾਸ (ਭੱਲਾ) ਦੀਆਂ ਕਿਰਤਾਂ ਵਿਚ ਵੀ ਗੁਰੂ ਸਾਹਿਬ ਦੇ ਅਧਿਆਤਮ ਸਰੂਪ ਦੀ ਹੀ ਚੜ੍ਹਤ ਹੈ। ਮਗਰੋਂ ਇਹ ਰੰਗਤ

ਨਿਰਮਲੇ ਸੰਤਾਂ ਦੀ ਮਹਿਮਾ ਵਿਚ ਵੀ ਜਾਰੀ ਰਹੀ।

ਕਵੀ ਬਸੰਤ ਸਿੰਘ ਵੱਲੋਂ ਗੁਰੂ ਜੀ ਨੂੰ ਕ੍ਰਿਸ਼ਨ ਅਵਤਾਰ ਅਤੇ ਕਲਕੀ ਅਵਤਾਰ ਦੀ ਵਿਚਕਾਰਲੀ ਕੜੀ ਮੰਨਣ ਪਿੱਛੇ ਵੀ ਉਨ੍ਹਾਂ ਦੇ ਅਧਿਆਤਮ ਸਰੂਪ ਨੂੰ ਉਜਾਗਰ ਕਰਨ ਦੀ ਭਾਵਨਾ ਪ੍ਰਤੀਤ ਹੁੰਦੀ ਹੈ। ਇਹ ਸਮਾਂ ਸਿੱਖਾਂ ਦੀ ਰਾਜਨੀਤਿਕ ਚੜ੍ਹਤ ਦਾ ਸਮਾਂ ਹੈ ਜਿਸ ਦਾ ਸਿੱਧਾ ਅਸਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਾਵਿ-ਬਿੰਬ ਉੱਪਰ ਪਿਆ ਹੈ। ਪਿਛਲੀ ਸਦੀ ਦੇ ਟਾਕਰੇ ਇਸ ਵੇਲੇ ਗੁਰੂ ਜੀ ਦੇ ਕਾਵਿ-ਬਿੰਬ ਵਿਚ ਰਾਜਸੀ ਠਾਠ-ਬਾਠ ਵਧੇਰੇ ਹੈ। ਕਵੀ ਵੀਰ ਸਿੰਘ (ਬੱਲ) ਨੇ ਆਪਣੇ ਇਕ ਗ੍ਰੰਥ 'ਸਿੰਘ ਸਾਗਰ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁਕੰਮਲ ਜੀਵਨ ਕਲਮਬੱਧ ਕੀਤਾ ਹੈ, ਜਿਸ ਵਿਚ ਗੁਰੂ ਸਾਹਿਬ ਦਾ ਤੇਜੱਸਵੀ ਰੂਪ ਵਧੇਰੇ ਉਘੜਿਆ ਹੈ, ਪਰ ਦਰਬਾਰੀ ਕਵੀ ਹੋਣ ਦੇ ਨਾਤੇ ਉਹ ਦਰਬਾਰੀ ਤੜਕ-ਭੜਕ ਤੋਂ ਪਿੱਛਾ ਨਹੀਂ ਛੁਡਾ ਸਕਿਆ। ਜਿਸ ਦਾ ਪ੍ਰਮਾਣ ਉਸ ਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਸਮੇਂ ਦੀਆਂ ਰੀਤਾਂ-ਰਸਮਾਂ ਨੂੰ ਰਾਜ ਘਰਾਣਿਆਂ ਵਾਲੀਆਂ ਦਰਸਾਉਣ ਤੋਂ ਦੇਖਿਆ ਜਾ ਸਕਦਾ ਹੈ।

ਬਾਵਾ ਸੁਮੇਰ ਸਿੰਘ (ਭੱਲਾ) ਭਾਵੇਂ ਉਮਰ ਦਾ ਬਹੁਤਾ ਹਿੱਸਾ ਪੰਜਾਬ ਤੋਂ ਬਾਹਰ ਰਿਹਾ ਕਿਉਂਕਿ ਉਹ ਤਖ਼ਤ ਸ੍ਰੀ ਪਟਨਾ ਸਾਹਿਬ ਦਾ ਮਹੰਤ ਸੀ ਪਰ ਉਸ ਦੀ ਕਾਵਿ-ਰਚਨਾ ਵਿਚ ਵੀ ਦਰਬਾਰੀ ਰੰਗ ਕਾਫ਼ੀ ਜ਼ਿਆਦਾ ਹੈ। ਉਸ ਨੇ ਗੁਰੂ ਜੀ ਦੀ ਕਲਗੀ, ਜਿਗ੍ਹਾ, ਸ਼ਸ਼ਤਰਾਂ, ਘੋੜਿਆਂ ਅਤੇ ਹਾਥੀਆਂ ਦੀ ਮਹਿਮਾ ਉਚੇਚੇ ਤੌਰ 'ਤੇ ਕੀਤੀ ਹੈ।

ਵੀਹਵੀਂ ਸਦੀ ਨਵੇਂ ਗਿਆਨ ਅਤੇ ਨਵੀਂ ਚੇਤਨਾ ਦੀ ਸਦੀ ਸੀ ਅਤੇ ਆਉਣ ਵਾਲੀ ਸਦੀ ਵਿਚ ਇਹ ਚੇਤਨਾ ਹੋਰ ਵੀ ਪ੍ਰਚੰਡ ਹੋ ਰਹੀ ਹੈ ਜਿਸ ਨੇ ਗੁਰੂ ਜੀ ਵੱਲੋਂ ਇਤਿਹਾਸ ਵਿਚ ਪਾਏ ਯੋਗਦਾਨ ਨੂੰ ਪਹਿਲਾਂ ਨਾਲੋਂ ਵੀ ਵਧੇਰੇ ਉਜਾਗਰ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਵਿਚ ਪੰਜਾਬੀਆਂ ਦੇ ਮਨਭਾਉਂਦੇ ਦੋਵੇਂ ਗੁਣ ਸੰਤ ਅਤੇ ਸਿਪਾਹੀ ਮੌਜੂਦ ਹਨ ਇਸ ਲਈ ਉਹ ਸਦੀਆਂ ਤੋਂ ਪੰਜਾਬੀਆਂ ਦੇ ਮਨਭਾਉਂਦੇ ਨਾਇਕ ਚਲੇ ਆ ਰਹੇ ਹਨ। ਗੁਰੂ ਜੀ ਦੇ ਕਾਵਿ-ਬਿੰਬ ਵਿਚ ਉਹ ਧਾਰਮਿਕ ਨੇਤਾ ਦੇ ਨਾਲ-ਨਾਲ ਸਮਾਜਿਕ ਅਤੇ ਜਨਤਕ ਉਧਾਰ-ਕਰਤਾ ਹਨ। ਇਸ ਵਿਚ ਜਾਬਰਾਂ ਲਈ ਭੈਅ, ਅਵਤਾਰੀ ਰੰਗ, ਪੌਰਾਣਿਕ ਚੇਤਨਾ ਅਤੇ ਨਾਇਕ-ਪੂਜਾ ਸਭ ਕੁਝ ਹੈ। ਤਤਕਾਲੀ ਯਥਾਰਥ ਨੇ ਗੁਰੂ ਜੀ ਦੇ ਨਾਇਕਤਵ ਦੀ ਘਾੜਤ ਵਿਚ ਆਪਣੀ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਅਜ਼ਾਦੀ, ਮਨੁੱਖੀ ਬਰਾਬਰੀ, ਵਸੀਲਿਆਂ ਦੀ ਇਕਸਾਰ ਵੰਡ, ਇਨਸਾਨੀ ਹੱਕਾਂ ਦਾ ਸਤਿਕਾਰ ਨਵੇਂ ਯੁੱਗ ਦੇ ਨਵੇਂ ਤਕਾਜ਼ੇ ਹਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾ ਕੇਵਲ ਇਨ੍ਹਾਂ ਦੇ ਹੱਕ ਵਿਚ ਆਵਾਜ਼ ਹੀ ਉਠਾਈ, ਸਗੋਂ ਵਿਹਾਰਕ ਰੂਪ ਵਿਚ ਇਹ ਸਭ ਕੁਝ ਕਰ ਵਿਖਾਇਆ। ਨਵੀਂ ਸਦੀ ਦੀਆਂ ਵੰਗਾਰਾਂ ਦੇ ਸਨਮੁਖ ਉਹ ਭਵਿੱਖਮੁਖੀ ਅਤੇ ਸਰਬਕਾਲੀ ਨਾਇਕ ਹਨ।

■

# ਅਨੰਦਪੁਰ ਦੀਆਂ ਪਹਿਲੀਆਂ ਲੜਾਈਆਂ

*-ਗਿ. ਸੋਹਣ ਸਿੰਘ ਸੀਤਲ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਜੇ ਨਵੇਂ ਪੰਥ ਦਾ ਬਹੁਤ ਚਰਚਾ ਸੀ। ਦੂਰ-ਦੂਰ ਤੋਂ ਸੰਗਤਾਂ ਸੁਣ ਕੇ ਆਉਂਦੀਆਂ ਤੇ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦੀਆਂ। ਪੰਜਾਬ ਦੀ ਵੱਸੋਂ ਵਧੇਰੇ ਸ਼ਸਤਰਧਾਰੀ ਹੀ ਹੁੰਦੀ ਸੀ। ਕੇਸ ਕਟਾਉਣ ਦਾ ਵੀ ਪੰਜਾਬ ਵਿਚ ਰਿਵਾਜ ਨਹੀਂ ਸੀ। ਪਿੰਡਾਂ ਦੇ ਵੱਸਣ ਵਾਲੇ—ਖ਼ਾਸ ਕਰ ਵਾਹੀਵਾਨ ਜੱਟ ਲੜਾਕੇ ਸੁਭਾਉ ਦੇ ਸਨ। ਉਨ੍ਹਾਂ ਨੂੰ ਇਹ ਨਵਾਂ ਧਰਮ ਬਹੁਤ ਪਸੰਦ ਆਇਆ। ਸੱਚੀ ਗੱਲ ਤਾਂ ਇਹ ਹੈ ਕਿ ਪੰਜਾਬ ਦੇ ਜੱਟਾਂ ਨੂੰ ਇਸ ਤੋਂ ਪਹਿਲਾਂ ਕੋਈ ਧਰਮ ਜਚਿਆ ਹੀ ਨਹੀਂ ਸੀ। ਸੋ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਉਨ੍ਹਾਂ ਤਨੋਂ-ਮਨੋਂ ਧਾਰਨ ਕਰ ਲਿਆ। ਇਹ ਸ਼ਸਤਰਧਾਰੀ ਸਿੱਖੀ ਉਨ੍ਹਾਂ ਦੇ ਲਹੂ ਵਿਚ ਇਥੋਂ ਤਕ ਰਚ ਗਈ, ਕਿ ਅੱਜ 'ਜੱਟ' ਤੇ 'ਸਿੱਖ' ਦੋਵੇਂ ਸ਼ਬਦ ਵੱਖ-ਵੱਖ ਕਰਨੇ ਔਖੇ ਹੋ ਗਏ ਹਨ। ਰਹਿਤ ਮਰਯਾਦਾ ਦੀਆਂ ਕਈ ਕਮਜ਼ੋਰੀਆਂ ਦੇ ਬਾਵਜੂਦ ਪੰਜਾਬ ਦਾ ਜੱਟ, ਸਿੱਖ ਤੋਂ ਬਿਨਾਂ ਹੋਰ ਕੁਛ ਨਹੀਂ।[੧] ਸਿੱਖੀ ਵਿਚ ਬਹੁ-ਗਿਣਤੀ ਵੀ ਜੱਟਾਂ ਦੀ ਹੀ ਹੈ। ਵੈਸੇ ਹਰ ਜਾਤ-ਬਰਾਦਰੀ ਵਿੱਚੋਂ ਸਿੰਘ ਸਜੇ ਪਰ ਉਹ ਗਿਣਤੀ ਦੇ ਸ਼ਰਧਾਲੂ, ਜੋ ਬਾਕੀਆਂ ਨਾਲੋਂ ਦਲੇਰ ਸੁਭਾਉ ਦੇ ਮਾਲਕ ਸਨ।

ਹਾਂ, ਜਾਤ-ਅਭਿਮਾਨੀ ਪੰਡਤ, ਸਿੰਘ ਸਜਣ ਤੋਂ ਝਿਜਕਦੇ ਰਹੇ। ਉਹ ਅੰਮ੍ਰਿਤ ਛਕਣਾ ਚਾਹੁੰਦੇ ਸਨ, ਪਰ ਨੀਂਵੀਆਂ ਜਾਤਾਂ ਦੇ ਨਾਲ ਰਲ ਕੇ ਇੱਕੋ ਬਾਟੇ ਵਿਚ ਨਹੀਂ। ਪੀੜ੍ਹੀਆਂ ਦੇ ਬਣੇ ਸੰਸਕਾਰਾਂ ਦੇ ਕਾਰਨ ਛੂਤ-ਛਾਤ ਦੇ ਬੰਧਨ ਤੋੜਨ ਦੀ ਉਨ੍ਹਾਂ ਵਿਚ ਹਿੰਮਤ ਨਹੀਂ ਸੀ। ਸੋ, ਪੰਡਤਾਂ ਵਿਚ ਬਹੁਤ ਘੱਟ ਲੋਕਾਂ ਨੇ ਅੰਮ੍ਰਿਤ ਛਕਿਆ।

## ਪਹਾੜੀ ਰਾਜੇ ਅਨੰਦਪੁਰ ਆਏ

ਪਹਾੜੀ ਰਾਜਿਆਂ ਦੇ ਕੰਨਾਂ ਤਕ ਵੀ ਇਸ ਨਵੇਂ ਸਾਜੇ ਪੰਥ ਬਾਰੇ ਖ਼ਬਰਾਂ ਪਹੁੰਚੀਆਂ। ਗੁਰੂ ਮਹਾਰਾਜ ਨੇ ਥਾਂ-ਥਾਂ ਹੁਕਮਨਾਮੇ ਭੇਜੇ ਤੇ ਹਰ ਸਿੱਖ ਨੂੰ ਅੰਮ੍ਰਿਤ ਛਕ ਕੇ ਸਿੰਘ ਸਜਣ ਦਾ ਹੁਕਮ ਦਿੱਤਾ। ਗੁਰਦੇਵ ਨੇ ਰਾਜਾ ਅਜਮੇਰ ਚੰਦ ਤੇ ਹੋਰ ਰਾਜਿਆਂ ਨੂੰ ਵੀ ਲਿਖਿਆ। ਬਿਲਾਸਪੁਰ ਦਾ ਰਾਜਾ ਉਸ ਵੇਲੇ ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਸੀ। ਭੀਮ ਚੰਦ ਗੁਜ਼ਰ ਚੁੱਕਾ ਸੀ। ਕਹਿਲੂਰ ਦੀ ਰਿਆਸਤ ਬਾਕੀਆਂ ਨਾਲੋਂ ਵਡੇਰੀ ਸੀ, ਇਸ ਵਾਸਤੇ ਬਾਈਧਾਰ ਦੇ ਰਾਜਿਆਂ ਦਾ ਆਗੂ ਕਹਿਲੂਰ ਦਾ ਹੁਕਮਰਾਨ

*1. The fact remains that the Khalsa was a compound of the Sikh and the Jat, the Guru had united the religious fervour of the Sikh with the warlike temper of the Jat. Indusbhusan Banerjee, Vo. II, p. 125.*

ਹੀ ਮੰਨਿਆ ਜਾਂਦਾ ਸੀ। ਸੋ, ਅਜਮੇਰ ਚੰਦ ਦੀ ਅਗਵਾਈ ਵਿਚ ਕੁਝ ਰਾਜੇ ਅਨੰਦਪੁਰ ਸਾਹਿਬ ਆਏ। ਮਹਾਰਾਜ ਨੇ ਉਨ੍ਹਾਂ ਦਾ ਬੜਾ ਆਦਰ-ਸਤਿਕਾਰ ਕੀਤਾ, ਜਿਵੇਂ ਹਜ਼ੂਰ ਹਰ ਸਿੱਖ ਦਾ ਕਰਿਆ ਕਰਦੇ ਸਨ। ਰਾਜੇ ਕਈ ਦਿਨ ਅਨੰਦਪੁਰ ਸਾਹਿਬ ਰਹੇ। ਉਨ੍ਹਾਂ ਨੇ ਗੁਰਦੇਵ ਦੇ ਸ਼ੁਭ ਵਿਚਾਰ ਵੀ ਸੁਣੇ। ਪਰ ਅਫਸੋਸ ਰਾਜੇ ਜਾਤ-ਪਾਤ ਤੇ ਛੂਤ-ਛਾਤ ਦੇ ਬੰਧਨਾਂ ਤੋਂ ਮੁਕਤ ਨਾ ਹੋ ਸਕੇ। ਗੁਰਦੇਵ ਨੇ ਉਨ੍ਹਾਂ ਨੂੰ ਸਿੰਘ ਸਜਣ ਵਾਸਤੇ ਬੜਾ ਪ੍ਰੇਰਿਆ। ਪਰ ਅੱਧੇ-ਦਿਲੋਂ ਚਾਹੁੰਦੇ ਹੋਏ ਵੀ ਅੰਮ੍ਰਿਤ-ਛਕਣ ਵਾਸਤੇ ਤਿਆਰ ਨਾ ਹੋਏ। ਰਾਜੇ ਸਿਰਫ਼ ਦੋ ਸ਼ਰਤਾਂ ਉੱਤੇ ਅੰਮ੍ਰਿਤ-ਛਕਣ ਵਾਸਤੇ ਤਿਆਰ ਸਨ, ਇਕ ਤਾਂ ਉਨ੍ਹਾਂ ਨੂੰ ਹੋਰ ਸਿੱਖਾਂ ਨਾਲੋਂ ਵੱਖਰਾ ਅੰਮ੍ਰਿਤ ਛਕਾਇਆ ਜਾਏ, ਤਾਂ ਕਿ ਉਨ੍ਹਾਂ ਦਾ ਉੱਚੀ ਜਾਤ ਦਾ ਘੁਮੰਡ ਫਿਰ ਵੀ ਬਣਿਆ ਰਹੇ ਤੇ ਦੂਸਰਾ, ਉਨ੍ਹਾਂ ਨੂੰ ਸਿੰਘ ਸਜ ਕੇ ਵੀ ਦੇਵੀ-ਦੇਵਤਿਆਂ ਦੀ ਪੂਜਾ ਕਰਨ ਦੀ ਆਗਿਆ ਹੋਵੇ। ਇਹ ਦੋਵੇਂ ਸ਼ਰਤਾਂ ਸਿੱਖੀ ਦੇ ਮੁੱਢਲੇ ਅਸੂਲਾਂ ਦੇ ਉਲਟ ਸਨ। ਸੋ, ਗੁਰਦੇਵ ਨੇ ਰਾਜਿਆਂ ਦੀਆਂ ਸ਼ਰਤਾਂ ਨਾ ਮੰਨੀਆਂ। ਰਾਜੇ ਕੁਝ ਉਦਾਸ ਤੇ ਕੁਝ-ਕੁਝ ਦਿਲੋਂ ਨਾਰਾਜ਼ ਹੋ ਕੇ ਵਾਪਸ ਚਲੇ ਗਏ।

### ਬਜਰੂੜ ਦੇ ਰੰਘੜਾਂ ਨੂੰ ਸਜ਼ਾ

ਇਨ੍ਹਾਂ ਹੀ ਦਿਨਾਂ ਵਿਚ ਇਕ ਹੋਰ ਘਟਨਾ ਹੋ ਗਈ। ਸਤਲੁਜ ਤੋਂ ਪਾਰ ਬਜਰੂੜ ਵਿਚ ਰੰਘੜਾਂ ਤੇ ਗੁੱਜਰਾਂ ਦਾ ਬੜਾ ਜ਼ੋਰ ਸੀ। ਗੁਰੂ-ਦਰਸ਼ਨਾਂ ਵਾਸਤੇ ਆਉਂਦੀਆਂ ਸੰਗਤਾਂ ਨੂੰ ਉਹ ਲੁੱਟ ਲਿਆ ਕਰਦੇ ਸਨ। ਮਹਾਰਾਜ ਪਾਸ ਉਨ੍ਹਾਂ ਦੀ ਕਈ ਵਾਰ ਸ਼ਿਕਾਇਤ ਆ ਚੁੱਕੀ ਸੀ। ਇਕ ਦਿਨ ਗੁਰਦੇਵ ਓਸ ਪਾਸੇ ਸ਼ਿਕਾਰ ਚੜ੍ਹੇ। ਰੰਘੜ ਤੇ ਗੁੱਜਰ ਗੁਰੂ ਜੀ ਨੂੰ ਵੀ ਲੁੱਟਣ ਵਾਸਤੇ ਆ ਪਏ। ਹਜ਼ੂਰ ਨੇ ਸਿੰਘਾਂ ਨੂੰ ਧਾਵੇ ਦਾ ਹੁਕਮ ਦੇ ਦਿੱਤਾ। ਨਵੇਂ ਜੋਸ਼ ਵਿਚ ਭਰਪੂਰ ਸਿੰਘਾਂ ਅੱਗੇ ਰੰਗੜਾਂ ਗੁੱਜਰਾਂ ਕੀ ਠਹਿਰਨਾ ਸੀ! ਆਏ ਦਿਨ ਸੰਗਤਾਂ ਨੂੰ ਲੁੱਟਣ ਵਾਲਿਆਂ ਨੂੰ ਸਿੰਘਾਂ ਨੇ ਚੰਗੀ ਤਰ੍ਹਾਂ ਸੋਧਿਆ ਤੇ ਰੰਘੜਾਂ ਗੁੱਜਰਾਂ ਨੂੰ ਉਹ ਸਜ਼ਾ ਦਿੱਤੀ ਜੋ ਉਹ ਦੇਰ ਤਕ ਯਾਦ ਰੱਖਣ।

### ਰਾਜਿਆਂ ਦੀ ਘਬਰਾਹਟ

ਆਏ ਦਿਨ ਗੁਰੂ ਮਹਾਰਾਜ ਦੀ ਵਧ ਰਹੀ ਤਾਕਤ ਵੇਖ ਕੇ ਪਹਾੜੀ ਰਾਜੇ ਘਬਰਾ ਗਏ। ਪਹਿਲਾਂ ਉਨ੍ਹਾਂ ਇਕ ਆਦਮੀ ਅਨੰਦਪੁਰ ਸਾਹਿਬ ਰਹਿਣ ਵਾਸਤੇ ਭੇਜਿਆ, ਜੋ ਉਨ੍ਹਾਂ ਨੂੰ ਖ਼ੁਫੀਆ ਰਿਪੋਰਟਾਂ ਭੇਜਦਾ ਰਹੇ। ਉਹਨੇ ਹਰ ਗੱਲ ਨੂੰ ਵਧਾ-ਚੜ੍ਹਾ ਕੇ ਦੱਸਣਾ ਸ਼ੁਰੂ ਕਰ ਦਿੱਤਾ। ਉਸ ਦੀ ਇਸ ਬੇਸਮਝੀ ਦੇ ਕਾਰਨ ਰਾਜਿਆਂ ਦਾ ਭੈਅ ਹੋਰ ਵੀ ਵਧ ਗਿਆ।

### ਬਲੀਆ ਚੰਦ ਤੇ ਆਲਮ ਚੰਦ ਦੀ ਲੜਾਈ

ਬਲੀਆ ਚੰਦ ਤੇ ਆਲਮ ਚੰਦ ਦੋ ਪਹਾੜੀ ਰਾਜਪੂਤ ਸਨ। ਇਕ ਦਿਨ ਗੁਰਦੇਵ ਸ਼ਿਕਾਰ ਖੇਡਦੇ-ਖੇਡਦੇ ਉਨ੍ਹਾਂ ਦੀ ਨਜ਼ਰ ਪੈ ਗਏ। ਗੁਰਦੇਵ ਨਾਲ, ਮਸਾਂ ਗਿਣਤੀ ਦੇ

ਸਿੰਘ ਸਨ। ਬਲੀਆ ਚੰਦ ਤੇ ਆਲਮ ਚੰਦ ਨਾਲ, ਸਿੰਘਾਂ ਨਾਲੋਂ ਕਈ ਗੁਣਾ ਵਧੇਰੇ ਆਦਮੀ ਸਨ। ਰਾਜਪੂਤਾਂ ਸੋਚਿਆ, ਹੁਣ ਗੁਰੂ ਨੂੰ ਫੜ ਲੈਣ ਦਾ ਬੜਾ ਚੰਗਾ ਮੌਕਾ ਹੱਥ ਲੱਗਾ ਹੈ। ਉਨ੍ਹਾਂ ਬਹੁ-ਗਿਣਤੀ ਦੇ ਮਾਣ ਉੱਤੇ ਅਚਨਚੇਤ ਹਮਲਾ ਕਰ ਦਿੱਤਾ। ਯੁੱਧ ਨੀਤੀ ਨੂੰ ਮੁੱਖ ਰੱਖ ਕੇ, ਏਨੀ ਘੱਟ ਗਿਣਤੀ ਦਾ ਭੱਜ ਜਾਣ ਵਿਚ ਹੀ ਭਲਾ ਸਮਝਿਆ ਜਾਂਦਾ ਹੈ। ਪਰ ਸਿੰਘਾਂ ਦੇ ਨਵੇਂ ਜੋਸ਼ ਤੇ ਗੁਰਦੇਵ ਦੀ ਮੌਜੂਦਗੀ ਨੇ ਉਨ੍ਹਾਂ ਨੂੰ ਟਾਕਰਾ ਕਰਨ ਦੀ ਪ੍ਰੇਰਨਾ ਦਿੱਤੀ। ਦਰਖ਼ਤਾਂ ਦਾ ਆਸਰਾ ਲੈ ਕੇ ਸਿੰਘ ਡਟ ਗਏ। ਉਹ ਨਿਸ਼ਾਨੇ 'ਤੇ ਕੱਸ-ਕੱਸ ਤੀਰ ਮਾਰਦੇ, ਜੋ ਇਕ ਵੀ ਖਾਲੀ ਨਾ ਜਾਂਦਾ। ਫਿਰ ਗੁਰੂ ਮਹਾਰਾਜ ਦੀ ਕਮਾਨ 'ਚੋਂ ਚੱਲੇ ਹੋਏ ਤੀਰ ਤਾਂ ਦੁਸ਼ਮਣ ਦੀ ਛਾਤੀ ਵਿਚ ਦੀ ਨਿਕਲ ਜਾਂਦੇ। ਪਹਾੜੀਆਂ ਨੇ ਆਪਣੇ ਆਦਮੀ ਡਿੱਗਦੇ ਵੇਖ ਕੇ ਇਕ ਕਹਿਰੀ ਹੱਲਾ ਬੋਲਿਆ। ਤੀਰ ਕਮਾਨਾਂ ਛੱਡ ਕੇ ਯੋਧੇ ਤਲਵਾਰੀਂ ਉਤਰ ਆਏ। ਗਿਣਤੀ ਵਿਚ ਬਹੁਤ ਥੋੜ੍ਹੇ ਹੋਣ ਕਰਕੇ ਸਿੰਘ ਲੜਾਈ ਨੂੰ ਛੇਤੀ ਖ਼ਤਮ ਕਰ ਦੇਣਾ ਚਾਹੁੰਦੇ ਸਨ। 'ਲੜਾਈ ਦੇ ਢਾਈ ਫੱਟ' ਵਾਲੇ ਸਿਧਾਂਤ ਉੱਤੇ ਅਮਲ ਕਰਦਿਆਂ ਗੁਰੂ ਕੇ ਯੋਧੇ ਭਾਈ ਆਲਮ ਸਿੰਘ ਨੇ, ਆਲਮ ਚੰਦ ਉੱਤੇ ਹਮਲਾ ਕਰ ਦਿੱਤਾ। ਬਲੀਆ ਚੰਦ ਨਾਲ, ਭਾਈ ਉਦੈ ਸਿੰਘ ਟਕਰਾ ਗਿਆ। ਇੱਕੋ ਨਾਮ ਦੇ ਦੋਵੇਂ ਯੋਧੇ ਤਲਵਾਰਾਂ ਸੰਭਾਲ ਕੇ ਆਹਮਣੇ-ਸਾਹਮਣੇ ਖਲੋ ਗਏ। ਪਹਿਲਾ ਵਾਰ ਆਲਮ ਚੰਦ ਨੇ ਕੀਤਾ, ਜੋ ਭਾਈ ਆਲਮ ਸਿੰਘ ਨੇ ਢਾਲ ਉੱਤੇ ਰੋਕ ਲਿਆ। ਮੋੜਵਾਂ ਵਾਰ ਭਾਈ ਆਲਮ ਸਿੰਘ ਨੇ ਕੀਤਾ, ਜਿਸ ਤੋਂ ਆਲਮ ਚੰਦ ਬਚ ਨਾ ਸਕਿਆ। ਰਾਜਪੂਤ ਸਰਦਾਰ ਦੀ ਸੱਜੀ ਬਾਂਹ ਕੱਟੀ ਗਈ ਤੇ ਉਹ ਪਿੜ ਛੱਡ ਕੇ ਨੱਸ ਗਿਆ। ਦੂਸਰੇ ਪਾਸੇ ਭਾਈ ਉਦੈ ਸਿੰਘ ਦੇ ਹੱਥੋਂ ਬਲੀਆ ਚੰਦ ਮਾਰਿਆ ਗਿਆ। ਪਿੱਛੋਂ ਨਖਸਮੀ ਫੌਜ ਨੇ ਪਿੜ ਵਿਚ ਕਿੱਥੇ ਠਹਿਰਨਾ ਸੀ? ਪਹਾੜੀਏ ਮੈਦਾਨ ਛੱਡ ਕੇ ਨੱਸ ਗਏ। ਗੁਰੂ ਮਹਾਰਾਜ ਫਤਹਿ ਦੇ ਜੈਕਾਰੇ ਛੱਡਦੇ ਵਾਪਸ ਅਨੰਦਪੁਰ ਸਾਹਿਬ ਆ ਗਏ। ਇਹ ਘਟਨਾ ੧੭੫੭ ਬਿ. ਦੀ ਹੈ। ਇਸ ਝਪਟ ਨੂੰ ਆਉਣ ਵਾਲੀਆਂ ਵੱਡੀਆਂ ਲੜਾਈਆਂ ਦਾ ਮੁੱਢ ਸਮਝਣਾ ਚਾਹੀਦਾ ਹੈ।

## ਰਾਜਿਆਂ ਨੇ ਦਿੱਲੀ ਤੋਂ ਮਦਦ ਮੰਗੀ

ਇਸ ਘਟਨਾ ਦਾ ਬਾਕੀ ਰਾਜਿਆਂ ਦੇ ਦਿਲ 'ਤੇ ਬਹੁਤ ਅਸਰ ਹੋਇਆ, ਉਨ੍ਹਾਂ ਨੂੰ ਪੱਕਾ ਹੋ ਗਿਆ ਕਿ ਉਹ ਇਕੱਲੇ ਕਦੇ ਵੀ ਗੁਰੂ ਜੀ ਨੂੰ ਜਿੱਤ ਨਹੀਂ ਸਕਣਗੇ। ਸੋ ਉਨ੍ਹਾਂ ਮੁਗ਼ਲ ਸਰਕਾਰ ਪਾਸੋਂ ਮਦਦ ਲੈਣ ਦੀ ਠਾਣੀ। ਰਾਜਿਆਂ ਨੇ ਆਪਣੇ ਨੁਮਾਇੰਦੇ ਦਿੱਲੀ ਭੇਜੇ। ਬਾਦਸ਼ਾਹ ਔਰੰਗਜ਼ੇਬ ਦੱਖਣ ਵਿਚ ਉਲਝਿਆ ਹੋਇਆ ਸੀ। ਰਾਜਿਆਂ ਦੀ ਅਰਜ਼ੀ ਦਿੱਲੀ ਦੇ ਸੂਬੇਦਾਰ ਦੇ ਸਾਹਮਣੇ ਪੇਸ਼ ਹੋਈ। ਰਾਜਿਆਂ ਨੇ ਦੋ ਗੱਲਾਂ 'ਤੇ ਜ਼ੋਰ ਦਿੱਤਾ ਸੀ। ਇਕ ਤਾਂ ਗੁਰੂ ਨੇ ਚਾਰ ਵਰਨ ਮਿਲਾ ਕੇ, ਇਕ ਨਵਾਂ ਪੰਥ ਸਾਜ ਲਿਆ ਹੈ, ਜੋ ਹਿੰਦੂ-ਮੁਸਲਮਾਨ ਦੋਹਾਂ ਤੋਂ ਨਿਆਰਾ ਹੈ ਤੇ ਦੂਜਾ, ਗੁਰੂ ਆਪਣੇ ਪਿਤਾ

ਦੀ ਸ਼ਹਾਦਤ ਦਾ ਬਦਲਾ ਲੈਣ ਵਾਸਤੇ ਮੁਗ਼ਲ ਰਾਜ ਨੂੰ ਤਬਾਹ ਕਰਨ ਦੀ ਤਿਆਰੀ ਕਰ ਰਿਹਾ ਹੈ। ਦਿਨੋ-ਦਿਨ ਉਹ ਆਪਣੀ ਫੌਜੀ ਤਾਕਤ ਵਧਾ ਰਿਹਾ ਹੈ। ਦਿੱਲੀ ਦੇ ਸੂਬੇਦਾਰ ਨੇ ਉਸ ਅਰਜ਼ੀ ਦੇ ਨਾਲ ਆਪਣੀ ਰਿਪੋਰਟ ਲਾ ਕੇ ਬਾਦਸ਼ਾਹ ਵੱਲ ਭੇਜ ਦਿੱਤੀ। ਬਾਦਸ਼ਾਹ ਵੱਲੋਂ ਛੇਤੀ ਹੀ ਹੁਕਮ ਆ ਗਿਆ ਕਿ ਗੁਰੂ ਜੀ ਦੇ ਵਿਰੁੱਧ ਪਹਾੜੀ ਰਾਜਿਆਂ ਦੀ ਮਦਦ ਕੀਤੀ ਜਾਵੇ।

## ਪੈਂਦੇ ਖਾਂ ਤੇ ਦੀਨ ਬੇਗ ਦਾ ਜੰਗ

ਦਿੱਲੀ ਦੇ ਗਵਰਨਰ ਨੇ ਬਾਦਸ਼ਾਹ ਦੇ ਹੁਕਮ ਉੱਤੇ ਅਮਲ ਕਰਦਿਆਂ ਦੋ ਜਰਨੈਲ— ਪੈਂਦੇ ਖਾਂ (ਉਹ ਪੈਂਦੇ ਖਾਂ ਹੋਰ ਸੀ, ਜੋ ਛੇਵੇਂ ਗੁਰੂ ਜੀ ਦੇ ਹੱਥੋਂ ਕਰਤਾਰਪੁਰ ਦੀ ਲੜਾਈ ਵਿਚ ਮਾਰਿਆ ਗਿਆ ਸੀ) ਤੇ ਦੀਨ ਬੇਗ ਦਸ ਹਜ਼ਾਰ ਮੁਗ਼ਲ ਫੌਜ ਦੇ ਕੇ ਰਾਜਿਆਂ ਦੀ ਮਦਦ ਵਾਸਤੇ ਭੇਜੇ। ਸੂਬੇਦਾਰ ਸਰਹਿੰਦ ਨੂੰ ਵੀ ਰਾਜਿਆਂ ਦੀ ਮਦਦ ਕਰਨ ਦਾ ਹੁਕਮ ਹੋਇਆ। ਸਰਕਾਰੀ ਫੌਜ ਦਾ ਸਾਰਾ ਖਰਚਾ ਰਾਜਿਆਂ ਨੇ ਭਰਨਾ ਮੰਨ ਲਿਆ। ਇਹ ਪਹਿਲੀ ਵਾਰ ਸੀ ਜਦ ਹਿੰਦੂ ਰਾਜਿਆਂ ਨੇ ਉਸ ਦੇ ਵਿਰੁੱਧ ਮੁਸਲਿਮ ਸਰਕਾਰ ਤੋਂ ਮਦਦ ਹਾਸਲ ਕੀਤੀ, ਜਿਸ ਨੇ ਹਿੰਦੂ ਧਰਮ ਦੀ ਰੱਖਿਆ ਵਾਸਤੇ ਆਪਣੇ ਪਿਤਾ ਦੀ ਕੁਰਬਾਨੀ ਦਿੱਤੀ ਸੀ। ਬਹੁਤ ਸਾਰੇ ਪਹਾੜੀ ਹਿੰਦੂ ਰਾਜੇ ਆਪੋ-ਆਪਣੀਆਂ ਫੌਜਾਂ ਲੈ ਕੇ ਮੁਸਲਿਮ ਜਰਨੈਲਾਂ ਨਾਲ ਰੋਪੜ ਕੋਲ ਆ ਮਿਲੇ। ਦਿੱਲੀ, ਸਰਹਿੰਦ ਤੇ ਰਾਜਿਆਂ ਦੀ ਮਿਲੀ-ਜੁਲੀ ਫੌਜ ਦੀ ਗਿਣਤੀ ਤੀਹ ਹਜ਼ਾਰ ਦੇ ਕਰੀਬ ਹੋ ਗਈ। ਟਾਕਰੇ 'ਤੇ ਗੁਰੂ ਜੀ ਦੀ ਫੌਜ ਮਸਾਂ ਸੱਤ-ਅੱਠ ਹਜ਼ਾਰ ਸੀ। ਪਰ ਉਹ ਸਾਰੇ ਹੀ ਗੁਰੂ ਜੀ ਦੇ ਬਦਲੇ ਮਰਨ ਵਿਚ ਮਾਣ ਸਮਝਦੇ ਸਨ। ਅਨੰਦਪੁਰ ਸਾਹਿਬ ਦੇ ਬਾਹਰ ਮੋਰਚੇ ਮੱਲ ਕੇ ਸਿੱਖ ਲੱਗੇ ਦੁਸ਼ਮਣ ਦੀ ਉਡੀਕ ਕਰਨ।

ਦੁਸ਼ਮਣ-ਦਲ ਦੀ ਸਾਂਝੀ ਕਮਾਨ ਪੈਂਦੇ ਖਾਂ ਦੇ ਹੱਥ ਸੀ। ਗੁਰੂ ਜੀ ਨੇ ਆਪਣੀ ਫੌਜ ਨੂੰ ਪੰਜਾਂ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਪੰਜੇ ਪਿਆਰੇ ਹਜ਼ੂਰ ਦੇ ਵੱਡੇ ਜਰਨੈਲ ਸਨ। ਉਨ੍ਹਾਂ ਦੇ ਮਾਤਹਿਤ ਅੱਗੇ ਭਾਈ ਉਦੈ ਸਿੰਘ, ਭਾਈ ਆਲਮ ਸਿੰਘ, ਸਾਹਿਬਜ਼ਾਦਾ ਅਜੀਤ ਸਿੰਘ ਆਦਿ ਜਰਨੈਲ ਆਪੋ-ਆਪਣੇ ਜਥੇ ਲਈ ਖੜ੍ਹੇ ਸਨ। ਇਹ ਪਹਿਲੀ ਲੜਾਈ ਸੀ, ਜਿਸ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਆਪਣੇ ਜਥੇ ਦੀ ਕਮਾਨ ਕਰਦੇ ਹੋਏ ਲੜੇ। ਉਸ ਵੇਲੇ ਸਾਹਿਬਜ਼ਾਦੇ ਦੀ ਉਮਰ ਚੌਦਾਂ ਸਾਲ ਸੀ।

ਬਹੁਗਿਣਤੀ ਦੇ ਮਾਣ ਉੱਤੇ ਦੁਸ਼ਮਣ ਨੇ ਬੜਾ ਕਹਿਰੀ ਧਾਵਾ ਬੋਲਿਆ। ਮੁਗ਼ਲ ਫੌਜ ਦਾ ਖਿਆਲ ਸੀ ਕਿ ਸਿੱਖਾਂ ਦਾ ਪਹਾੜੀਆਂ ਉੱਤੇ ਐਂਵੇਂ ਫੋਕਾ ਧਮ੍ਹਾਂ ਬੈਠਾ ਹੋਇਆ ਹੈ। ਉਹ ਬਾਕਾਇਦਾ ਸ਼ਾਹੀ ਫੌਜ ਦਾ ਟਾਕਰਾ ਨਹੀਂ ਕਰ ਸਕਣਗੇ। ਪਰ ਲੜਾਈ ਸ਼ੁਰੂ ਹੁੰਦਿਆਂ ਹੀ ਸ਼ਾਹੀ ਜਰਨੈਲਾਂ ਦਾ ਇਹ ਭੁਲੇਖਾ ਦੂਰ ਹੋ ਗਿਆ। ਹਰ ਮੋਰਚੇ ਉੱਤੇ ਸਿੰਘਾਂ ਨੇ ਵਧ ਰਹੀ ਦੁਸ਼ਮਣ-ਫੌਜ ਦਾ ਮੂੰਹ ਭੁਆ ਦਿੱਤਾ। ਮੁਗ਼ਲ ਫੌਜ

ਦਾ ਬੁਰਾ ਹਾਲ ਹੁੰਦਾ ਵੇਖ ਕੇ ਪਹਾੜੀਏ ਪਹਿਲਾਂ ਹੀ ਖਿਸਕ ਚੱਲੇ। ਜੰਗ ਦਾ ਪਾਸਾ ਪਲਟਣ ਵਾਸਤੇ ਪੈਂਦੇ ਖਾਂ ਆਪ ਮੈਦਾਨ ਵਿਚ ਆ ਗਿਆ। ਉਸ ਦਾ ਰਾਹ ਰੋਕਣ ਵਾਸਤੇ ਗੁਰਦੇਵ ਨੇ ਆਪਣਾ ਘੋੜਾ ਅੱਗੇ ਵਧਾਇਆ। ਦੋਵੇਂ ਆਹਮੋ-ਸਾਹਮਣੇ ਆ ਡਟੇ। ਪੈਂਦੇ ਖ਼ਾਂ ਮੰਨਿਆ ਹੋਇਆ ਤੀਰਅੰਦਾਜ਼ ਸੀ। ਪਹਿਲਾ ਵਾਰ ਉਹਨੇ ਕੀਤਾ। ਉਹਦਾ ਤੀਰ ਗੁਰਦੇਵ ਦੇ ਕੰਨ ਕੋਲ ਦੀ ਸ਼ੂਕਦਾ ਨਿਕਲ ਗਿਆ। ਹਜ਼ੂਰ ਨੇ ਲਲਕਾਰ ਕੇ ਕਿਹਾ, "ਪੈਂਦੇ ਖਾਂ! ਇਕ ਵਾਰ ਹੋਰ ਕਰ ਲੈ। ਮਤਾਂ ਕੋਈ ਅਰਮਾਨ ਰਹਿ ਜਾਏ!"

ਕਹਿਰ ਭਰੇ ਪੈਂਦੇ ਖਾਂ ਨੇ ਦੂਸਰਾ ਤੀਰ ਚਲਾਇਆ। ਗੁਰਦੇਵ ਦੇ ਪਵਿੱਤਰ ਸਰੀਰ ਨੂੰ ਉਹ ਵੀ ਨਾ ਛੁਹ ਸਕਿਆ। ਪੈਂਦੇ ਖਾਂ ਦਾ ਦਿਲ ਡੋਲ ਗਿਆ। ਤੀਸਰਾ ਵਾਰ ਕਰਨ ਦੀ ਥਾਂ ਉਹਨੇ ਨੱਸਣ ਵਾਸਤੇ ਆਪਣੇ ਘੋੜੇ ਦੀ ਵਾਗ ਪਿਛਾਂਹ ਨੂੰ ਮੋੜੀ। ਗੁਰਦੇਵ ਨੇ ਗਰਜ ਕੇ ਕਿਹਾ, "ਪੈਂਦੇ ਖਾਂ! ਇਹ ਸੂਰਮਿਆਂ ਦਾ ਕੰਮ ਨਹੀਂ। ਦੋ ਵਾਰ ਤੂੰ ਕੀਤੇ ਨੇ, ਤਾਂ ਇਕ ਸਾਡਾ ਵੀ ਲੈਂਦਾ ਜਾਹ।"

ਪੈਂਦੇ ਖ਼ਾਂ ਦਾ ਸਾਰਾ ਸਰੀਰ ਲੋਹੇ ਵਿਚ ਮੜ੍ਹਿਆ ਹੋਇਆ ਸੀ। ਸਾਹਮਣਿਓਂ ਮੂੰਹ ਤੇ ਪਾਸੇ ਤੋਂ ਕੰਨ ਨੰਗੇ ਸਨ। ਪੈਂਦੇ ਖਾਂ ਪਾਸਾ ਮੋੜ ਰਿਹਾ ਸੀ, ਜਦੋਂ ਕਾਲ ਆ ਪਹੁੰਚਾ। ਗੁਰਦੇਵ ਦਾ ਤੀਰ ਪੈਂਦੇ ਖਾਂ ਦੇ ਇਕ ਕੰਨ ਵਿੱਚੋਂ ਵੱਜ ਕੇ ਦੂਸਰੇ ਵਿੱਚੋਂ ਨਿਕਲ ਗਿਆ। ਘੋੜੇ ਤੋਂ ਥੱਲੇ ਡਿੱਗਦਾ ਪੈਂਦੇ ਖਾਂ ਪ੍ਰਾਣ ਤਿਆਗ ਗਿਆ। ਇਸੇ ਸਮੇਂ ਦੀਨ ਬੇਗ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਫੇਰ ਕੀ ਸੀ? ਪਹਾੜੀ ਰਾਜੇ ਤੇ ਉਨ੍ਹਾਂ ਦੇ ਯੋਧੇ ਸਿਰ 'ਤੇ ਪੈਰ ਰੱਖ ਕੇ ਨੱਸ ਉੱਠੇ। ਮੁਗ਼ਲ ਫੌਜਾਂ ਨੇ ਵੀ ਸਰਹਿੰਦ ਵੱਲ ਮੂੰਹ ਕਰ ਲਿਆ। ਸਿੱਖਾਂ ਨੇ ਰੋਪੜ ਤਕ ਦੁਸ਼ਮਣ ਦਾ ਪਿੱਛਾ ਕੀਤਾ। ਅਖ਼ੀਰ ਗੁਰਦੇਵ ਨੇ ਖਾਲਸਾ ਫੌਜਾਂ ਨੂੰ ਰੁਕ ਜਾਣ ਦਾ ਹੁਕਮ ਦੇ ਦਿੱਤਾ ਤੇ ਉਹ ਫਤਹਿ ਦੇ ਨਗਾਰੇ ਵਜਾਉਂਦੇ ਵਾਪਸ ਅਨੰਦਪੁਰ ਸਾਹਿਬ ਪਰਤੇ। ਦੁਸ਼ਮਣ ਦੇ ਡੇਰੇ ਵਿੱਚੋਂ ਬਹੁਤ ਸਾਰਾ ਸਾਮਾਨ ਸਿੱਖਾਂ ਦੇ ਹੱਥ ਆਇਆ। ਇਹ ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ ਸੀ।

### ਰਾਜਿਆਂ ਦੀ ਫਿਰ ਚੜ੍ਹਾਈ

ਰਾਜਿਆਂ ਤੇ ਉਨ੍ਹਾਂ ਦੇ ਹਮਾਇਤੀਆਂ ਨੂੰ ਇਹ ਬੜੀ ਕਰਾਰੀ ਹਾਰ ਸੀ। ਪਰ ਉਨ੍ਹਾਂ ਦਿਲ ਨਾ ਹਾਰਿਆ। ਹੰਡੂਰ ਦਾ ਰਾਜਾ ਉਸ ਵੇਲੇ ਭੂਪ ਚੰਦ ਸੀ। ਉਹਦੇ ਅੰਦਰ ਬਦਲੇ ਦੀ ਅੱਗ ਭੜਕ ਰਹੀ ਸੀ। ਰਾਜਾ ਹਰੀ ਚੰਦ ਹੰਡੂਰੀਆ ਭੰਗਾਣੀ ਦੀ ਲੜਾਈ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ। ਰਾਜਾ ਭੂਪ ਚੰਦ ਉਸ ਦਾ ਬਦਲਾ ਲੈਣਾ ਚਾਹੁੰਦਾ ਸੀ। ਉਸ ਨੇ ਰਾਜਾ ਅਜਮੇਰ ਚੰਦ ਨੂੰ ਕਿਹਾ, "ਵੇਖੋ ਰਾਜਾ ਸਾਹਿਬ! ਮੈਂ ਦੁਬਾਰਾ ਸਰਕਾਰ ਪਾਸੋਂ ਮਦਦ ਮੰਗਣ ਦੇ ਹੱਕ ਵਿਚ ਨਹੀਂ। ਗਾਂਢਵੀਆਂ ਧਾੜਾਂ ਕਦੇ ਕੁਝ ਨਹੀਂ ਸੁਆਰਿਆ। ਅੱਗੇ ਵੇਖ ਹੀ ਲਿਆ ਜੇ ਨਾ! ਲੜਦੇ ਨੇ ਉਹ, ਜਿਨ੍ਹਾਂ ਨੂੰ ਦੁੱਖ ਹੋਵੇ। ਗੁਰੂ ਦੀ ਔਖਿਆਈ ਏ ਸਾਨੂੰ, ਜਿਨ੍ਹਾਂ ਦੀ ਹਿੱਕ ਉੱਤੇ ਉਹ ਫੋੜੇ ਵਾਂਗ ਬਣੇ

ਬੈਠੇ ਨੇ। ਮੁਗ਼ਲ ਬਾਦਸ਼ਾਹ ਨੂੰ ਕੀ? ਗੁਰੂ ਸਾਡਾ ਇਲਾਕਾ ਖੋਹ ਲਵੇਗਾ, ਤਾਂ ਬਾਦਸ਼ਾਹ ਗੁਰੂ ਕੋਲੋਂ ਖ਼ਰਾਜ ਲਈ ਜਾਵੇਗਾ। ਏਨੀ ਤਾਕਤ ਦਾ ਮਾਲਕ ਤਾਂ ਗੁਰੂ ਬਣ ਨਹੀਂ ਚੱਲਿਆ ਜਿਸ ਤੋਂ ਬਾਦਸ਼ਾਹ ਨੂੰ ਖ਼ਤਰਾ ਪੈਦਾ ਹੋ ਜਾਵੇ। ਸੋ, ਸਾਨੂੰ ਦੁੱਖ ਹੈ, ਤੇ ਸਾਨੂੰ ਹੀ ਟਾਕਰਾ ਕਰਨਾ ਪੈਣਾ ਹੈ। ਅਸੀਂ ਸਾਰੇ ਤਾਕਤ ਲਾਈਏ, ਤਾਂ ਗੁਰੂ ਨੂੰ ਸਦਾ ਵਾਸਤੇ ਅਨੰਦਪੁਰ ਤੋਂ ਕੱਢ ਸਕਦੇ ਹਾਂ।"

ਸਾਰੇ ਰਾਜਿਆਂ ਦੀ ਇਕ ਸਭਾ ਬੁਲਾਈ ਗਈ, ਜਿਸ ਵਿਚ ਰਾਜਾ ਭੂਪ ਚੰਦ ਦੀ ਤਜਵੀਜ਼ ਮਨਜ਼ੂਰ ਹੋ ਗਈ। ਬਹੁਤ ਸਾਰੇ ਪਹਾੜੀ ਰਾਜੇ— ਜਿਨ੍ਹਾਂ ਵਿਚ ਅਜਮੇਰ ਚੰਦ ਕਹਿਲੂਰ, ਭੂਪ ਚੰਦ ਹੰਡੂਰ, ਜੰਮੂ, ਨੂਰਪੁਰ, ਮੰਡੀ, ਕੁੱਲੂ, ਚੰਬਾ, ਗੁਲੇਰ, ਸ੍ਰੀ ਨਗਰ, ਡਢਵਾਲ ਆਦਿ ਦੇ ਨਾਮਵਰ ਰਾਜੇ ਸਨ— ਸਾਰੀਆਂ ਫ਼ੌਜਾਂ ਲੈ ਕੇ ਅਨੰਦਪੁਰ ਸਾਹਿਬ ਵੱਲ ਤੁਰ ਪਏ। ਨੇੜੇ ਪਹੁੰਚ ਕੇ ਉਨ੍ਹਾਂ ਗੁਰੂ ਮਹਾਰਾਜ ਵੱਲ ਚਿੱਠੀ ਲਿਖੀ, ਜਿਸ ਦਾ ਭਾਵ ਸੀ, "ਤੁਹਾਨੂੰ ਮਹਾਨ ਗੁਰੂ ਨਾਨਕ ਦੇਵ ਜੀ ਦੇ ਗੱਦੀ-ਨਸ਼ੀਨ ਸਮਝ ਕੇ ਅੱਜ ਤਕ ਅਸਾਂ ਲਿਹਾਜ਼ ਕੀਤਾ ਹੈ। ਪਰ ਹੁਣ ਦੋਹਾਂ ਵਿੱਚੋਂ ਇਕ ਗੱਲ 'ਤੇ ਹੀ ਫੈਸਲਾ ਹੋ ਸਕਦਾ ਹੈ। ਤੁਸੀਂ ਸਾਡੇ ਇਲਾਕੇ ਵਿਚ ਵੱਸਦੇ ਹੋ। ਜਾਂ ਤਾਂ ਪਿਛਲਾ ਹੁਣ ਤਕ ਦਾ ਸਾਰਾ ਖ਼ਰਾਜ ਅਦਾ ਕਰੋ ਤੇ ਅੱਗੋਂ ਵਾਸਤੇ ਹਰ ਸਾਲ ਸਮੇਂ ਸਿਰ ਅਦਾ ਕਰਨਾ ਮੰਨੋ, ਤੇ ਜਾਂ ਸਾਡਾ ਇਲਾਕਾ ਖ਼ਾਲੀ ਕਰ ਕੇ ਚਲੇ ਜਾਓ। ਜੇ ਦੋਵੇਂ ਗੱਲਾਂ ਮਨਜ਼ੂਰ ਨਹੀਂ, ਤਾਂ ਲੜਾਈ ਵਾਸਤੇ ਤਿਆਰ ਹੋ ਜਾਓ।"

### ਗੁਰੂ ਜੀ ਦਾ ਉੱਤਰ

ਇਸ ਧਮਕੀਆਂ ਭਰੀ ਚਿੱਠੀ ਦੇ ਉੱਤਰ ਵਿਚ ਗੁਰੂ ਜੀ ਨੇ ਲਿਖਿਆ, "ਤੁਹਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਾਰੀ ਧਰਤੀ, ਸਾਡੇ ਪਿਤਾ ਜੀ ਨੇ ਉਸ ਸਮੇਂ ਦੇ ਰਾਜਾ ਕਹਿਲੂਰ ਕੋਲੋਂ ਮੁੱਲ ਖਰੀਦੀ ਸੀ। ਨੀਯਤ ਹੋਈ ਸਾਰੀ ਰਕਮ ਤਾਰ ਦਿੱਤੀ ਗਈ ਸੀ। ਸੋ, ਅਸੀਂ ਆਪਣੀ ਧਰਤੀ 'ਤੇ ਵੱਸਦੇ ਹਾਂ, ਕਿਸੇ ਦੇ ਇਲਾਕੇ ਵਿਚ ਨਹੀਂ। ਨਾ ਹੀ ਅਸੀਂ ਤੁਹਾਡੀ ਪਰਜਾ ਹਾਂ। ਨਾ ਤੁਹਾਨੂੰ ਖਰਾਜ ਮੰਗਣ ਦਾ ਹੱਕ ਹੈ, ਨਾ ਅਸੀਂ ਦੇਣ ਵਾਸਤੇ ਤਿਆਰ ਹਾਂ, ਨਾ ਹੀ ਅਸਾਂ ਆਪਣਾ ਘਰ ਛੱਡ ਕੇ ਕਿਤੇ ਜਾਣਾ ਹੈ। ਬਾਕੀ ਰਹੀ ਗੱਲ ਲੜਾਈ ਦੀ। ਉਸ ਵਾਸਤੇ ਅਸੀਂ ਹਰ ਵੇਲੇ ਤਿਆਰ ਹਾਂ। ਯਾਦ ਰੱਖੋ! ਸਾਡਾ ਨਿਸ਼ਾਨਾ ਅਮਨ ਨਾਲ ਵੱਸਣ ਦਾ ਹੈ। ਅਸੀਂ ਨਾ ਅੱਜ ਤਕ ਕਿਸੇ 'ਤੇ ਪਹਿਲਾਂ ਹਮਲਾ ਕੀਤਾ ਹੈ, ਨਾ ਅਗਾਂਹ ਕਰਾਂਗੇ। ਪਰ ਕੋਈ ਸਾਡੇ ਉੱਤੇ ਹਮਲਾ ਕਰੇ, ਤਾਂ ਅਸੀਂ ਸਵੈ-ਰੱਖਿਆ ਵਾਸਤੇ ਪੂਰੀ ਸ਼ਕਤੀ ਨਾਲ ਟਾਕਰਾ ਕਰਾਂਗੇ। ਰਾਜਿਆਂ ਨੂੰ ਚਾਹੀਦਾ ਹੈ ਕਿ ਉਹ ਬਿਨਾਂ ਕਾਰਨ ਇਨਸਾਨੀ ਲਹੂ ਵਹਾਉਣ ਦਾ ਕਾਰਨ ਨਾ ਬਣਨ। ਉਹ ਅਮਨ ਨਾਲ ਵੱਸਣ ਤੇ ਸਾਨੂੰ ਅਮਨ ਨਾਲ ਵੱਸਣ ਦੇਣ। ਆਸ ਹੈ, ਉਹ ਸਾਡੀ ਨੇਕ ਸਲਾਹ ਮੰਨ ਕੇ ਵਾਪਸ ਚਲੇ ਜਾਣਗੇ।"

ਇਸ ਸਿੱਧੇ ਤੇ ਸਹੀ ਉੱਤਰ ਨੂੰ ਰਾਜਿਆਂ ਨੇ ਆਪਣੀ ਹੇਠੀ ਸਮਝਿਆ। ਉਨ੍ਹਾਂ

ਕੁਝ ਹੋਰ ਮਦਦੀ ਵੀ ਸੱਦ ਲਏ। ਜਗਤੁੱਲਾ ਦੀ ਸਰਦਾਰੀ ਹੇਠ ਬਹੁਤ ਸਾਰੇ ਰੰਘੜ ਤੇ ਗੁੱਜਰ ਵੀ ਰਾਜਿਆਂ ਨਾਲ ਆ ਮਿਲੇ। ਰਾਜਿਆਂ ਨੂੰ ਇਸ ਮਦਦ ਨਾਲ ਵਧੇਰੇ ਹੌਸਲਾ ਹੋ ਗਿਆ। ਉਨ੍ਹਾਂ ਅਨੰਦਪੁਰ ਸਾਹਿਬ ਨੂੰ ਚੁਫੇਰਿਓਂ ਘੇਰਾ ਪਾ ਕੇ ਹਮਲਾ ਸ਼ੁਰੂ ਕਰ ਦਿੱਤਾ।

## ਗੁਰੂ ਜੀ ਅਮਨ ਦੇ ਹਾਮੀ ਸਨ

ਉਮਰ ਦਾ ਬਹੁਤਾ ਹਿੱਸਾ ਗੁਰੂ ਮਹਾਰਾਜ ਨੂੰ ਜੰਗਾਂ, ਯੁੱਧਾਂ ਵਿਚ ਗੁਜ਼ਾਰਨਾ ਪਿਆ। ਮਗਰ ਸਹੀ ਅਰਥਾਂ ਵਿਚ ਮਹਾਰਾਜ ਅਮਨ ਦੇ ਹਾਮੀ ਸਨ। ਉਨ੍ਹਾਂ ਕਦੇ ਵੀ ਕਿਸੇ 'ਤੇ ਬਿਨਾਂ ਕਾਰਨ ਪਹਿਲਾਂ ਹਮਲਾ ਨਹੀਂ ਸੀ ਕੀਤਾ। ਹਰ ਵਾਰ ਉਹ ਆਪਣੀ ਰੱਖਿਆ ਵਾਸਤੇ ਹਮਲਾ ਕਰਨ ਵਾਲੇ ਦਾ ਟਾਕਰਾ ਕਰਦੇ ਰਹੇ ਹਨ। ਜਾਂ ਕਦੇ ਲੋੜ ਪਈ ਤੇ ਕਿਸੇ ਮਾੜੇ ਦੀ ਮਦਦ ਕਰਨ ਵਾਸਤੇ ਮੈਦਾਨ ਵਿਚ ਗਏ ਹਨ। ਸੋ, ਅਸੀਂ ਗੁਰਦੇਵ ਨੂੰ ਅਮਨ ਦੇ ਚਾਹਵਾਨ ਹੀ ਕਹਾਂਗੇ, ਲੜਾਈ-ਪਸੰਦ ਨਹੀਂ।

## ਲੜਾਈ ਸ਼ੁਰੂ

ਰਾਜਿਆਂ ਹਮਲਾ ਕਰ ਦਿੱਤਾ, ਤਾਂ ਅੱਗੋਂ ਸਿੰਘ ਵੀ ਮੈਦਾਨ ਵਿਚ ਆ ਗਏ। ਇਸੇ ਸਮੇਂ ਮਾਝੇ ਦਾ ਮਸੰਦ ਭਾਈ ਦੁਨੀ ਚੰਦ (ਭਾਈ ਸਾਲ੍ਹੋ ਦਾ ਪੋਤਰਾ) ਪੰਜ ਸੌ ਸਿੰਘਾਂ ਦਾ ਜਥਾ ਲੈ ਕੇ ਆ ਗਿਆ। ਨਵੀਂ ਸਹਾਇਤਾ ਆ ਜਾਣ 'ਤੇ ਸਿੰਘਾਂ ਦੇ ਹੌਸਲੇ ਹੋਰ ਵਧ ਗਏ। ਲਹੂ-ਡੋਲ੍ਹਵੀਂ ਲੜਾਈ ਸ਼ੁਰੂ ਹੋ ਗਈ। ਉਸ ਵੇਲੇ ਸਿੱਖਾਂ ਦੇ ਮਜ਼ਬੂਤ ਕਿਲ੍ਹੇ ਫਤਹਿਗੜ੍ਹ ਤੇ ਲੋਹਗੜ੍ਹ ਸਨ। ਲੋਹਗੜ੍ਹ ਦੀ ਰਾਖੀ ਸਿੱਖ ਜਰਨੈਲ ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਕਰ ਰਹੇ ਸਨ। ਦੋਹਾਂ ਦੇ ਮਾਤਹਿਤ ਪੰਜ-ਪੰਜ ਸੌ ਜਵਾਨ ਸਨ। ਫਤਹਿਗੜ੍ਹ ਦੀ ਰਾਖੀ ਜਰਨੈਲ ਭਾਈ ਉਦੈ ਸਿੰਘ ਦੇ ਹਵਾਲੇ ਸੀ। ਭਾਈ ਦੁਨੀ ਚੰਦ ਦੇ ਪੰਜ ਸੌ ਜਵਾਨ ਭਾਈ ਉਦੈ ਸਿੰਘ ਦੀ ਫੌਜ ਵਿਚ ਮਿਲਾ ਦਿੱਤੇ ਗਏ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਪੰਦਰ੍ਹਾਂ ਸਾਲ ਦੀ ਸੀ। ਉਹ ਕੱਦ ਦੇ ਲੰਮੇਰੇ ਹੋਣ ਕਰਕੇ ਪੂਰੇ ਜਵਾਨ ਜਾਪਦੇ ਸਨ। ਉਹ ਇਕ ਸੌ ਜਵਾਨਾਂ ਦੇ ਜਥੇਦਾਰ ਸਨ। ਉਨ੍ਹਾਂ ਗੁਰਦੇਵ ਦੇ ਪਾਸ ਹਾਜ਼ਰ ਹੋ ਕੇ ਜੰਗ ਵਿਚ ਹਿੱਸਾ ਲੈਣ ਦੀ ਆਗਿਆ ਮੰਗੀ। ਹਜ਼ੂਰ ਨੇ ਬੜੀ ਖੁਸ਼ੀ ਪ੍ਰਗਟ ਕਰਦਿਆਂ ਹੁਕਮ ਦਿੱਤਾ, "ਲਾਲ ਜੀਉ! ਹਰ ਸਿੱਖ ਦਾ ਫਰਜ਼ ਹੈ ਧਰਮ ਯੁੱਧ ਵਿਚ ਹਿੱਸਾ ਲੈਣਾ। ਤੁਸੀਂ ਵੀ ਜਾਓ, ਤੇ ਆਪਣੀ ਸਿੱਖੀ ਦਾ ਸਬੂਤ ਦਿਓ!"

ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜਰਨੈਲ ਭਾਈ ਉਦੈ ਸਿੰਘ ਦੇ ਮਾਤਹਿਤ ਹੋ ਕੇ ਕੰਮ ਕਰਨ ਦਾ ਹੁਕਮ ਮਿਲਿਆ। ਸਿੱਖ ਜਰਨੈਲਾਂ ਨੇ ਕਿਲ੍ਹਿਆਂ ਦੇ ਵਿਚ ਬਹਿ ਕੇ ਟਾਕਰਾ ਕਰਨ ਦੀ ਥਾਂ, ਮੈਦਾਨ ਵਿਚ ਅੱਗੇ ਵਧ ਕੇ ਵੈਰੀ ਦਾ ਮੁਕਾਬਲਾ ਕਰਨ ਦੀ ਠਾਣੀ। ਰਾਜਾ ਅਜਮੇਰ ਚੰਦ, ਕੇਸਰੀ ਚੰਦ ਤੇ ਜਗਤੁੱਲਾ ਨੇ ਭਾਈ ਉਦੈ ਸਿੰਘ ਦੀ

ਫੌਜ ਉੱਤੇ ਹਮਲਾ ਕੀਤਾ। ਅੱਗੋਂ ਭਾਈ ਉਦੈ ਸਿੰਘ, ਭਾਈ ਸਾਹਿਬ ਸਿੰਘ, ਭਾਈ ਮਾਨ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਹਥਿਆਰ ਸੰਭਾਲ ਕੇ ਆ ਗਏ। ਬੜੀ ਲਹੂ-ਡੋਲ੍ਹਵੀਂ ਲੜਾਈ ਹੋਈ। ਛੋਟੀ ਉਮਰ, ਪਰ ਵੱਡੇ ਹੌਸਲੇ ਦੇ ਮਾਲਕ ਸਾਹਿਬਜ਼ਾਦਾ ਅਜੀਤ ਸਿੰਘ ਜੀ ਬੜੀ ਬਹਾਦਰੀ ਨਾਲ ਲੜੇ। ਵੈਰੀ ਵੀ ਦੇਖ ਦੇ ਦੰਗ ਰਹਿ ਗਏ।

ਸਾਹਿਬਜ਼ਾਦੇ ਵੱਲ ਵੇਖ ਕੇ ਜਗਤੁੱਲਾ ਨੇ ਆਪਣੇ ਸਾਥੀ ਰੰਘੜਾਂ ਤੇ ਗੁੱਜਰਾਂ ਨੂੰ ਲਲਕਾਰਿਆ। "ਵੇਖੋ ਜਵਾਨੋ! ਗੁਰੂ ਨੇ ਸਾਡੇ ਪਿੰਡ 'ਨੂਹ' ਤੇ 'ਬਜਰੂੜ' ਉਜਾੜੇ ਸਨ। ਅਹੁ ਸਾਹਮਣੇ ਗੁਰੂ ਦਾ ਸਾਹਿਬਜ਼ਾਦਾ ਲੜ ਰਿਹਾ ਹੈ। ਅੱਜ ਸਾਹਿਬਜ਼ਾਦੇ ਨੂੰ ਮਾਰ ਕੇ ਗੁਰੂ ਕੋਲੋਂ ਬਦਲਾ ਲੈ ਲਵੋ।" ਰੰਘੜ ਤੇ ਗੁੱਜਰ ਭੁੱਖੇ ਬਾਘਾਂ ਵਾਂਗ ਸਾਹਿਬਜ਼ਾਦੇ ਦੇ ਜਥੇ ਉੱਤੇ ਟੁੱਟ ਪਏ।

## ਜਗਤੁੱਲਾ ਮਾਰਿਆ ਗਿਆ

ਸਾਹਿਬਜ਼ਾਦੇ ਦੀ ਮਦਦ ਵਾਸਤੇ ਜਰਨੈਲ ਭਾਈ ਉਦੈ ਸਿੰਘ ਤੇ ਭਾਈ ਸਾਹਿਬ ਸਿੰਘ ਆ ਗਏ। ਦੋਵੇਂ ਧਿਰਾਂ ਮਰਨ ਮਾਰਨ ਦੀ ਧਾਰ ਕੇ ਲੋਥਾਂ ਲਤਾੜਦੇ ਹੋਏ ਅੱਗੇ ਵਧ ਰਹੀਆਂ ਸਨ। ਜਗਤੁੱਲਾ ਕੰਨਾਂ ਤਕ ਖਿੱਚ-ਖਿੱਚ ਤੀਰ ਚਲਾ ਰਿਹਾ ਸੀ। ਉਸ 'ਤੇ ਭਾਈ ਸਾਹਿਬ ਸਿੰਘ ਦੀ ਨਿਗ੍ਹਾ ਪੈ ਗਈ। ਵੈਰੀ ਮਾਰ ਹੇਠ ਆਇਆ ਵੇਖ ਕੇ ਭਾਈ ਸਾਹਿਬ ਸਿੰਘ ਰੋਹ ਵਿਚ ਆ ਗਿਆ। ਉਹ ਗ਼ਜ਼ਬ ਦਾ ਨਿਸ਼ਾਨਚੀ ਸੀ। ਜਗਤੁੱਲੇ ਵੱਲ ਸੇਧ ਕੇ ਉਹਨੇ ਤੋੜਾ ਦਾਗ਼ ਦਿੱਤਾ। ਗੋਲੀ ਜਗਤੁੱਲੇ ਦੀ ਹਿੱਕ ਵਿਚ ਲੱਗੀ ਤੇ ਉਹ ਧਰਤੀ 'ਤੇ ਢਹਿ ਕੇ ਸਦਾ ਦੀ ਨੀਂਦੇ ਸੌਂ ਗਿਆ।

ਗੁਰੂ ਕੇ ਯੋਧੇ ਭਾਈ ਮਾਨ ਸਿੰਘ ਨੇ ਅੱਗੇ ਵਧ ਕੇ ਜਗਤੁੱਲੇ ਦੀ ਲੋਥ ਉੱਤੇ ਕਬਜ਼ਾ ਕਰ ਲਿਆ। ਹੁਣ ਜਗਤੁੱਲੇ ਦੀ ਲੋਥ ਲੈਣ ਵਾਸਤੇ ਲੜਾਈ ਸ਼ੁਰੂ ਹੋ ਗਈ। ਕਿਸੇ ਜਰਨੈਲ ਦੀ ਲੋਥ ਦਾ ਦੂਸਰੇ ਦੇ ਕਬਜ਼ੇ ਵਿਚ ਰਹਿਣਾ ਕੌਮੀ-ਹੱਤਕ ਸਮਝਿਆ ਜਾਂਦਾ ਹੈ। ਰੰਘੜਾਂ ਤੇ ਗੁੱਜਰਾਂ ਦੀ ਮਦਦ ਵਾਸਤੇ ਕਾਂਗੜੇ ਦਾ ਰਾਜਾ ਘੁਮੰਡ ਚੰਦ ਆ ਗਿਆ। ਇਸ ਪਾਸੇ ਭਾਈ ਸਾਹਿਬ ਸਿੰਘ, ਭਾਈ ਮਾਨ ਸਿੰਘ, ਸਾਹਿਬਜ਼ਾਦਾ ਅਜੀਤ ਸਿੰਘ ਛਾਤੀਆਂ ਤਾਣ ਖਲੇ। ਰਾਤ ਦਾ ਹਨ੍ਹੇਰਾ ਹੁੰਦਿਆਂ ਤਕ ਸਖ਼ਤ ਲੜਾਈ ਹੁੰਦੀ ਰਹੀ, ਪਰ ਸਿੱਖਾਂ ਨੇ ਵੈਰੀ ਨੂੰ ਜਗਤੁੱਲੇ ਦੀ ਲੋਥ ਚੁੱਕਣ ਨਾ ਦਿੱਤੀ। ਸੰਘਣੇ ਹਨ੍ਹੇਰੇ ਹੋਏ ਲੜਾਈ ਬੰਦ ਹੋਈ। ਦੋਹਾਂ ਧਿਰਾਂ ਦੇ ਯੋਧੇ ਆਪੋ-ਆਪਣੇ ਮੋਰਚਿਆਂ ਵਿਚ ਆਰਾਮ ਕਰਨ ਵਾਸਤੇ ਆ ਗਏ। ਗੁਰੂ ਸਾਹਿਬ ਨੇ ਬਹਾਦਰੀ ਦਿਖਾਉਣ ਵਾਲੇ ਯੋਧਿਆਂ ਨੂੰ ਇਨਾਮ ਬਖ਼ਸ਼ੇ। ਭਾਈ ਸਾਹਿਬ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਉਚੇਚੇ ਸਿਰੋਪਾਉ ਬਖਸ਼ੇ ਗਏ।

ਪਹਿਲੇ ਦਿਨ ਦੀ ਲੜਾਈ ਵਿਚ ਹੀ ਰਾਜਿਆਂ ਦਾ ਬੜਾ ਭਾਰੀ ਨੁਕਸਾਨ ਹੋਇਆ ਸੀ। ਰਾਤ ਨੂੰ ਉਹ ਵਿਚਾਰਾਂ ਕਰਨ ਵਾਸਤੇ ਇਕ ਥਾਂ ਇਕੱਠੇ ਹੋਏ। ਜਗਤੁੱਲੇ ਦੀ ਮੌਤ ਨੇ ਉਨ੍ਹਾਂ ਦੇ ਹੌਸਲੇ ਤੋੜ ਦਿੱਤੇ ਸਨ। ਸਭ ਤੋਂ ਘਮਸਾਣ ਦੀ ਲੜਾਈ

ਹੋਈ ਸੀ ਜਗਤੁੱਲੇ ਦੀ ਲੋਥ ਉੱਤੇ। ਜਿਸ ਬਹਾਦਰੀ ਨਾਲ ਸਿੱਖਾਂ ਨੇ ਉਥੇ ਟਾਕਰਾ ਕੀਤਾ ਸੀ, ਰਾਜਿਆਂ ਦੇ ਮਨਾਂ 'ਤੇ ਉਸ ਦਾ ਬਹੁਤ ਪ੍ਰਭਾਵ ਪਿਆ ਸੀ। ਰਾਜਾ ਅਜਮੇਰ ਚੰਦ ਨੇ ਕਿਹਾ, "ਵੇਖੋ ਭਰਾਵੋ! ਅੱਜ ਅਸਾਂ ਬਹੁਤ ਨੁਕਸਾਨ ਉਠਾਇਆ ਹੈ। ਭਲਕੇ ਵੀ ਏਹਾ ਹਾਲ ਹੋਇਆ, ਤਾਂ ਸਾਡੇ ਪੱਲੇ ਕੁਝ ਵੀ ਨਹੀਂ ਰਹੇਗਾ। ਚੰਗਾ ਹੋਵੇ, ਅਸੀਂ ਕਿਸੇ ਬਹਾਨੇ ਗੁਰੂ ਨਾਲ ਸੁਲ੍ਹਾ ਕਰ ਲਈਏ।"

ਕਾਂਗੜੇ ਤੇ ਮੰਡੀ ਦੇ ਰਾਜੇ ਨੇ ਵੀ ਅਜਮੇਰ ਚੰਦ ਦੀ ਹਾਂ ਨਾਲ ਹਾਂ ਮਿਲਾਈ। ਉਨ੍ਹਾਂ ਕਿਹਾ, "ਗੁਰੂ, ਗੁਰੂ ਨਾਨਕ ਦੀ ਗੱਦੀ ਦਾ ਮਾਲਕ ਹੈ। ਇਸ ਵਾਸਤੇ ਗੁਰੂ ਅੱਗੇ ਨਿਉਂ ਜਾਣ ਵਿਚ ਸਾਡੀ ਕੋਈ ਹੇਠੀ ਨਹੀਂ। ਸਾਨੂੰ ਸੁਲ੍ਹਾ ਕਰ ਲੈਣੀ ਚਾਹੀਦੀ ਹੈ।"

ਪਰ ਰਾਜਾ ਭੂਪ ਚੰਦ ਹੰਡੂਰੀਆ ਤੇ ਕੇਸਰੀ ਚੰਦ ਜੱਸਵਾਂ ਨਾ ਮੰਨੇ। ਉਹ ਅਗਲੇ ਦਿਨ ਲੜਾਈ ਜਾਰੀ ਰੱਖਣ ਦੇ ਹੱਕ ਵਿਚ ਸਨ। ਉਹ ਸੁਲ੍ਹਾ ਵਾਸਤੇ ਨਾ ਮੰਨੇ। ਅਗਲੇ ਦਿਨ ਫਿਰ ਪੂਰੇ ਜ਼ੋਰ ਨਾਲ ਲੜਾਈ ਹੋਈ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੂਸਰੇ ਦਿਨ ਵੀ ਬੜੀ ਬਹਾਦਰੀ ਨਾਲ ਲੜੇ। ਇਥੋਂ ਤਕ ਕਿ ਦੁਸ਼ਮਣ ਦੇ ਤੀਰਾਂ, ਗੋਲੀਆਂ ਨਾਲ ਉਨ੍ਹਾਂ ਦਾ ਘੋੜਾ ਮਾਰਿਆ ਗਿਆ। ਪਰ ਉਨ੍ਹਾਂ ਨੇ ਹੌਸਲਾ ਨਾ ਹਾਰਿਆ। ਉਹ ਮਰਦਾਂ ਵਾਂਗ ਆਪਣੇ ਮੋਰਚੇ 'ਤੇ ਡਟੇ ਰਹੇ। ਉਨ੍ਹਾਂ ਵੱਲ ਵੇਖ ਕੇ ਸਿੱਖ ਦੂਣੇ ਜੋਸ਼ ਨਾਲ ਲੜੇ। ਇਸ ਦਿਨ ਦੀ ਲੜਾਈ ਵਿਚ ਵੀ ਦੁਸ਼ਮਣ ਦਾ ਹੀ ਵਧੇਰੇ ਨੁਕਸਾਨ ਹੋਇਆ।

ਰੁੱਤ ਬਰਸਾਤ ਦੀ ਸੀ। ਰੁਕ-ਰੁਕ ਕੇ ਬਾਰਸ਼ ਹੋ ਰਹੀ ਸੀ। ਰਾਜੇ ਅੱਗੇ ਵਧ ਕੇ ਹਮਲਾ ਕਰਨ ਦੀ ਥਾਂ ਉਦਾਲੇ ਘੇਰਾ ਪੱਕਾ ਕਰਕੇ ਬਹਿ ਗਏ। ਘੇਰਾ ਲੱਗਭਗ ਦੋ ਮਹੀਨੇ ਰਿਹਾ।[੨] ਸਿੰਘ ਇਸ ਘੇਰੇ ਤੋਂ ਤੰਗ ਪੈ ਗਏ। ਇਕ ਰਾਤ ਉਨ੍ਹਾਂ ਦੁਸ਼ਮਣ ਦਿਆਂ ਮੋਰਚਿਆਂ 'ਤੇ ਹਮਲਾ ਕਰ ਕੇ ਵੈਰੀ ਦਾ ਬਹੁਤ ਨੁਕਸਾਨ ਕੀਤਾ। ਇਸ ਅਚਨਚੇਤ ਹਮਲੇ ਤੋਂ ਰਾਜੇ ਬਹੁਤ ਘਬਰਾ ਗਏ। ਅਜਮੇਰ ਚੰਦ ਤੇ ਮੰਡੀ ਦੇ ਰਾਜੇ ਨੇ ਫੇਰ ਸੁਲ੍ਹਾ ਕਰ ਲੈਣ ਦੀ ਸਲਾਹ ਦਿੱਤੀ, ਪਰ ਭੂਪ ਚੰਦ ਤੇ ਕੇਸਰੀ ਚੰਦ ਨਾ ਮੰਨੇ। ਕੇਸਰੀ ਚੰਦ ਨੇ ਹੰਕਾਰ ਵਿਚ ਆ ਕੇ ਕਿਹਾ, "ਮੈਂ ਤਾਂ ਚਾਹੁੰਦਾ ਸਾਂ, ਕਿ ਭੱਲ ਸਾਰਿਆਂ ਦੇ ਹਿੱਸੇ ਇੱਕੋ ਜਿਹੀ ਆਵੇ, ਪਰ ਜੇ ਤੁਸੀਂ ਹਾਰ ਗਏ ਹੋ, ਤਾਂ ਮੈਂ ਭਲਕੇ ਹੀ ਖ਼ੂਨੀ ਹਾਥੀ ਕਿਲ੍ਹੇ ਉੱਤੇ ਛੱਡ ਕੇ ਲੜਾਈ ਮੁਕਾ ਦਿੰਦਾ ਹਾਂ।"

ਇਹ ਖ਼ਬਰ ਮਹਾਰਾਜ ਨੂੰ ਵੀ ਪਹੁੰਚ ਗਈ। ਕੁਝ ਨਰਮ ਖਿਆਲੀਏ ਸਿੱਖਾਂ ਨੇ ਚਿੰਤਾ ਪ੍ਰਗਟ ਕਰਦਿਆਂ ਕਿਹਾ, "ਸੱਚੇ ਪਾਤਸ਼ਾਹ! ਭਲਕੇ ਰਾਜਾ ਕੇਸਰੀ ਚੰਦ ਆਪਣਾ ਮਸਤ-ਹਾਥੀ ਕਿਲ੍ਹੇ ਦੇ ਬੂਹੇ ਉੱਤੇ ਹਮਲਾ ਕਰਨ ਵਾਸਤੇ ਭੇਜੇਗਾ।"

"ਖ਼ਾਲਸਾ ਜੀ!" ਗੁਰੂ ਮਹਾਰਾਜ ਨੇ ਥੋੜ੍ਹਾ-ਥੋੜ੍ਹਾ ਮੁਸਕਰਾਉਂਦਿਆਂ ਕਿਹਾ, "ਘਬਰਾਉਣ ਦੀ ਲੋੜ ਨਹੀਂ। ਰਾਜਿਆਂ ਦਾ ਮਸਤ ਹਾਥੀ ਆਵੇਗਾ, ਤਾਂ ਏਧਰ ਵੇਖ੍ਹਾਂ ਗੁਰੂ ਕਾ ਹਾਥੀ ਭਾਈ ਦੁਨੀ ਚੰਦ! ਇਹ ਉਸ ਦਾ ਮੁਕਾਬਲਾ ਕਰੇਗਾ।"

---

*੨. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੩੨.*

ਸੁਣ ਕੇ ਬਹੁਤ ਸਾਰੇ ਸ਼ਰਧਾਲੂ ਸਿੱਖ 'ਵਾਹ ਵਾਹ' ਪੁਕਾਰ ਉਠੇ। ਗੁਰਦੇਵ ਕਿਸੇ ਨੂੰ ਉਚੇਚੀ ਸੇਵਾ ਬਖਸ਼ਣ, ਤਾਂ ਸਿੱਖ ਉਸ ਨੂੰ ਗੁਰੂ-ਮਹਾਰਾਜ ਦੀ ਅਪਾਰ ਕਿਰਪਾ ਸਮਝਦੇ ਸਨ। ਕਈ ਸਿੱਖਾਂ ਨੇ ਭਾਈ ਦੁਨੀ ਚੰਦ ਨੂੰ ਵਧਾਈਆਂ ਦਿੱਤੀਆਂ।

**ਦੁਨੀ ਚੰਦ ਬੇਮੁਖ ਹੋ ਕੇ ਨੱਸ ਗਿਆ**

ਪਰ ਦੁਨੀ ਚੰਦ ਇਹ ਸੁਣ ਕੇ ਘਬਰਾ ਗਿਆ। ਉਸ ਨੂੰ ਗੁਰੂ ਮਹਾਰਾਜ ਦੇ ਅਸ਼ੀਰਵਾਦ ਅਤੇ ਆਪਣੇ-ਆਪ ਉੱਤੇ ਭਰੋਸਾ ਨਹੀਂ ਸੀ। ਉਸ ਨੇ ਸੋਚਿਆ "ਭਲਾ ਹਾਥੀ ਤੇ ਆਦਮੀ ਦਾ ਕੀ ਮੁਕਾਬਲਾ? ਅਸਲ ਵਿਚ ਇਹ ਹੁਕਮ ਗੁਰੂ ਜੀ ਨੇ ਮੈਨੂੰ ਸਜ਼ਾ ਦੇਣ ਵਾਸਤੇ ਦਿੱਤਾ ਹੈ। ਪਿੱਛੇ ਹਜ਼ੂਰ ਨੇ ਕਈ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ ਸਨ। ਮੈਂ ਓਦੋਂ ਕਰਮਾਂ ਨਾਲ ਬਚ ਗਿਆ ਸਾਂ। ਹੁਣ ਗੁਰੂ ਜੀ ਮੈਨੂੰ ਏਸ ਬਹਾਨੇ ਹਾਥੀ ਨਾਲ ਟਕਰਾ ਕੇ ਮਰਵਾ ਦੇਣਾ ਚਾਹੁੰਦੇ ਹਨ। ਕਿਸਮਤ ਦੀ ਮਾਰ! ਮੈਂ ਕਿੱਥੇ ਆ ਫਸਿਆ? ਚੰਗਾ ਆਇਆ ਮੈਂ ਗੁਰੂ ਜੀ ਦੀ ਮਦਦ ਕਰਨ ਤੇ ਇਸ ਸੇਵਾ ਦਾ ਇਹ ਫਲ ਮਿਲਣ ਲੱਗਾ ਏ? ਮੈਂ ਪੰਜ ਸੌ ਆਦਮੀ ਲੈ ਕੇ ਨਾ ਆਉਂਦਾ, ਤਾਂ ਹੁਣ ਨੂੰ ਦੁਸ਼ਮਣ ਅਨੰਦਪੁਰ ਸਾਹਿਬ ਦੀ ਇੱਟ ਨਾਲ ਇੱਟ ਖੜਕਾ ਦਿੰਦੇ। ਹੁਣ ਵੀ ਮੈਂ ਚਾਹਵਾਂ, ਤਾਂ ਪਾਸਾ ਉਲਟਾ ਸਕਦਾ ਹਾਂ। ਗੁਰੂ ਜੀ ਮੇਰੇ ਨਾਲ ਵੈਰ ਕਮਾਉਣਾ ਚਾਹੁੰਦੇ ਹਨ। ਪਰ ਇਹ ਚਾਲ ਗੁਰੂ ਜੀ ਨੂੰ ਮਹਿੰਗੀ ਪਵੇਗੀ। ਮੈਂ ਹੁਣੇ ਹੀ ਸਾਰੇ ਸਿੱਖਾਂ ਨੂੰ ਗੁਰੂ ਜੀ ਦੇ ਵਿਰੁੱਧ ਕਰ ਦਿੰਦਾ ਹਾਂ।" ਇਹ ਧਾਰ ਕੇ ਦੁਨੀ ਚੰਦ ਸਿੱਖਾਂ ਨੂੰ ਗੁਰੂ ਜੀ ਦੇ ਉਲਟ ਕਰਨ ਦਾ ਯਤਨ ਕਰਨ ਲੱਗ ਪਿਆ।

ਰਾਤ ਚਾਰ ਘੜੀਆਂ ਬੀਤ ਗਈ ਸੀ। ਗੁਰਦੇਵ ਆਰਾਮ ਕਰਨ ਵਾਸਤੇ ਜਾ ਬਿਰਾਜੇ। ਪਿੱਛੋਂ ਦੁਨੀ ਚੰਦ ਪੰਜਾਂ ਪਿਆਰਿਆਂ ਤੇ ਹੋਰ ਨਾਮਵਰ ਸਿੱਖਾਂ ਕੋਲ ਵਾਰੀ-ਵਾਰੀ ਪਹੁੰਚਿਆ। ਹਰ ਇਕ ਕੋਲ ਜਾ ਕੇ ਉਹ ਇੱਕੋ ਗੱਲ 'ਤੇ ਜ਼ੋਰ ਦਿੰਦਾ, "ਜ਼ਰਾ ਸੋਚੋ ਆਪ! ਅਜਿਹੇ ਗੁਰੂ ਨਾਲ ਅਸੀਂ ਕਿੰਨਾ ਕੁ ਚਿਰ ਨਿਭਾ ਸਕਾਂਗੇ? ਨੌਵੇਂ ਗੁਰੂ ਜੀ ਨੇ ਸਿਰ ਦੇ ਦਿੱਤਾ ਸੀ, ਪਰ ਲੜਾਈ ਨਹੀਂ ਸੀ ਸਹੇੜੀ। ਉਨ੍ਹਾਂ ਦੇ ਦਿਲ ਵਿਚ ਸੰਗਤਾਂ ਦਾ ਦਰਦ ਸੀ। ਪਰ ਇਨ੍ਹਾਂ ਤਾਂ ਗੱਦੀ 'ਤੇ ਬਹਿੰਦਿਆਂ ਹੀ ਪਿਛਲੀ ਰਹੁ-ਰੀਤ ਬਦਲ ਦਿੱਤੀ ਹੈ। ਨਿੱਤ ਲੜਾਈ, ਨਿੱਤ ਲੜਾਈ। ਹਜ਼ਾਰਾਂ ਸਿੱਖ ਸ਼ਹੀਦ ਹੋ ਚੁੱਕੇ ਹਨ। ਸੰਗਤਾਂ ਦੀ ਦਸਾਂ ਨਹੁੰਆਂ ਦੀ ਕਿਰਤ-ਕਮਾਈ ਦੇ ਲੱਖਾਂ ਰੁਪਏ ਖ਼ਰਚ ਹੋ ਗਏ ਹਨ। ਅਜੇ ਪਤਾ ਨਹੀਂ, ਇਹ ਲੜਾਈ ਮੁੱਕਦੀ ਕਦੋਂ ਹੈ! ਇਕ ਪਾਸੇ ਮੁਗ਼ਲ ਸਰਕਾਰ ਤੇ ਇਕ ਪਾਸੇ ਹਿੰਦੂ ਰਾਜਿਆਂ ਨੂੰ ਗੁਰੂ ਜੀ ਨੇ ਸਿੱਖਾਂ ਦੇ ਵੈਰੀ ਬਣਾ ਦਿੱਤਾ ਹੈ। ਹਿੰਦੂ ਤੇ ਮੁਸਲਮਾਨ— ਦੋਵੇਂ ਸਾਡੇ ਦੁਸ਼ਮਣ ਬਣ ਗਏ ਹਨ। ਅਸਾਂ ਇਹ ਰਾਹ ਨਾ ਬਦਲਿਆ ਤਾਂ ਗੁਰੂ ਨਾਨਕ ਦੀ ਸਿੱਖੀ ਖ਼ਤਮ ਸਮਝੋ। ਆਓ, ਸਿੱਖੀ ਨੂੰ ਬਚਾਉਣ ਵਾਸਤੇ ਮੇਰੇ ਮਗਰ ਲੱਗੋ। ਤੀਸਰੇ ਪਾਤਸ਼ਾਹ ਦੇ ਵਰ ਮੁਤਾਬਿਕ ਬੀਬੀ ਭਾਨੀ ਦੀ ਬੰਸ ਵਿੱਚੋਂ ਹੀ ਕਿਸੇ ਨੇ ਗੁਰੂ ਬਣਨਾ ਹੈ। ਆਪਾਂ ਸਾਰੇ ਰਲ ਕੇ ਕਰਤਾਰਪੁਰ ਚਲੇ ਚੱਲੀਏ

ਤੇ ਧੀਰ ਮੱਲ ਨੂੰ ਆਪਣਾ ਗੁਰੂ ਬਣਾ ਲਈਏ। ਧੀਰ ਮੱਲ ਦੀ ਗੁਰਿਆਈ ਵਿਚ ਸਿੱਖ ਵਧੇਰੇ ਸੁਖੀ ਰਹਿ ਸਕਣਗੇ। ਤੁਸੀਂ ਨਾ ਵੀ ਮੇਰਾ ਸਾਥ ਦਿਓਗੇ, ਤਾਂ ਮੈਂ ਆਪਣੇ ਆਦਮੀ ਲੈ ਕੇ ਗੁਰੂ ਨੂੰ ਛੱਡ ਕੇ ਚਲਿਆ ਜਾਵਾਂਗਾ। ਸਮਝ ਲਵੋ, ਮੇਰਾ ਅੱਜ ਤੋਂ ਗੁਰੂ ਨਾਲ ਕੋਈ ਵਾਸਤਾ ਨਹੀਂ।"

ਭਾਈ ਦਇਆ ਸਿੰਘ, ਭਾਈ ਉਦੈ ਸਿੰਘ ਆਦਿ ਸਾਰੇ ਨਾਮਵਰ ਸਿੱਖ ਦੁਨੀ ਚੰਦ ਨੂੰ ਸਮਝਾ ਰਹੇ ਪਰ ਦੁਨੀ ਚੰਦ ਨੇ ਕਿਸੇ ਦੀ ਨਾ ਮੰਨੀ। ਇਕ ਵਾਰ ਮਨ ਡੋਲ ਜਾਏ ਤਾਂ ਆਦਮੀ ਕਦੋਂ ਖਲੋਂਦਾ ਹੈ! ਫਿਰ ਉਹ ਆਪਣੇ ਨਾਲ ਆਏ ਆਦਮੀਆਂ ਵੱਲ ਹੋਇਆ।

ਦੁਨੀ ਚੰਦ, ਮਜੀਠੇ ਦੇ ਰਹਿਣ ਵਾਲੇ ਭਾਈ ਸਾਲ੍ਹੋ ਦਾ ਪੋਤਰਾ ਸੀ। ਭਾਈ ਸਾਲ੍ਹੋ ਬੜਾ ਭਜਨੀਕ ਤੇ ਸ਼ਰਧਾਲੂ ਸਿੱਖ ਸੀ। ਉਸ ਦਾ ਸੰਗਤਾਂ ਉੱਤੇ ਬਹੁਤ ਪ੍ਰਭਾਵ ਸੀ। ਉਸ ਦੇ ਸਦਕਾ ਦੁਨੀ ਚੰਦ ਦੀ ਵੀ ਆਪਣੇ ਇਲਾਕੇ ਵਿਚ ਬੜੀ ਮਾਨਤਾ ਸੀ। ਅਸਲ ਵਿਚ ਵਧੇਰੇ ਸਿੱਖ ਮਸੰਦਾਂ ਰਾਹੀਂ ਹੀ ਗੁਰੂ ਜੀ ਨਾਲ ਗੰਢੇ ਹੋਏ ਸਨ। ਮਸੰਦਾਂ ਨੂੰ ਸਜ਼ਾਵਾਂ ਮਿਲੀਆਂ। ਦੁਨੀ ਚੰਦ ਨੂੰ ਓਦੋਂ ਵੀ ਨਿਰਦੋਸ਼ ਸਮਝ ਕੇ ਕੁਝ ਨਾ ਕਿਹਾ ਗਿਆ। ਏਸ ਵਾਸਤੇ ਉਸ ਦਾ ਅਸਰ ਸਿੱਖਾਂ ਵਿਚ ਪਹਿਲਾਂ ਨਾਲੋਂ ਵੀ ਵਧੇਰੇ ਹੋ ਗਿਆ। ਏਸੇ ਅਸਰ ਦਾ ਸਦਕਾ ਕੁਝ ਸਿੱਖ ਗੁਰੂ ਜੀ ਨੂੰ ਛੱਡ ਕੇ ਦੁਨੀ ਚੰਦ ਨਾਲ ਜਾਣ ਵਾਸਤੇ ਤਿਆਰ ਹੋ ਪਏ। ਮੇਰੀ ਰਾਏ ਵਿਚ ਅਸਲ 'ਬੇਦਾਵੀਏ' ਏਹੀ ਹਨ, ਭਾਵੇਂ ਇਨ੍ਹਾਂ ਵਾਸਤੇ ਇਤਿਹਾਸ ਵਿਚ ਸ਼ਬਦ 'ਬੇਦਾਵਾ' ਦੀ ਥਾਂ 'ਬੇਮੁਖ' ਵਰਤਿਆ ਗਿਆ ਹੈ।

ਅੱਧੀ ਰਾਤ ਦੇ ਵੇਲੇ ਦੁਨੀ ਚੰਦ ਆਪਣੇ ਕੁਝ ਸਾਥੀਆਂ ਸਣੇ ਗੁਰੂ ਜੀ ਨੂੰ ਛੱਡ ਕੇ ਤੁਰ ਪਿਆ। ਕਿਲ੍ਹੇ ਦੇ ਪਿਛਲੇ ਪਾਸਿਓਂ ਉਹ ਰੱਸਿਆਂ ਰਾਹੀਂ ਕੰਧ ਤੋਂ ਹੇਠਾਂ ਉਤਰਨ ਲੱਗ ਪਏ। ਕੁਝ ਸਾਥੀ ਸਹੀ ਸਲਾਮਤ ਉਤਰ ਗਏ। ਦੁਨੀ ਚੰਦ ਦਾ ਸਰੀਰ ਬਹੁਤ ਭਾਰਾ ਸੀ। ਉਹ ਉਤਰਨ ਲੱਗਾ, ਤਾਂ ਅੱਧ ਵਿੱਚੋਂ ਰੱਸਾ ਟੁੱਟ ਗਿਆ। ਦੁਨੀ ਚੰਦ ਧਰਤੀ 'ਤੇ ਆ ਡਿੱਗਾ। ਆਪਣੇ ਹੀ ਭਾਰ ਨਾਲ ਉਹਦੀ ਲੱਤ ਟੁੱਟ ਗਈ। ਸਾਥੀਆਂ ਨੇ ਉਹਨੂੰ ਮੰਜੇ 'ਤੇ ਪਾ ਲਿਆ ਤੇ ਰਾਤ ਦੇ ਹਨ੍ਹੇਰੇ ਦੀ ਓਟ ਲੈ ਕੇ ਦੁਸ਼ਮਣ ਦੇ ਘੇਰੇ ਵਿੱਚੋਂ ਨਿਕਲ ਗਏ।

ਦੁਨੀ ਚੰਦ ਦਾ ਅਸਲੀ ਪਿੰਡ ਮਜੀਠਾ ਸੀ,ਪਰ ਉਹ ਰਹਿੰਦਾ ਅੰਮ੍ਰਿਤਸਰ ਸੀ। ਓਥੇ ਉਹਨੇ ਆਪਣਾ ਮਕਾਨ ਬਣਾ ਲਿਆ ਹੋਇਆ ਸੀ। ਉਸਦੇ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਹੀ ਖ਼ਬਰਾਂ ਪਹੁੰਚ ਗਈਆਂ, ਕਿ ਇਹ ਲੋਕ ਗੁਰੂ ਵੱਲੋਂ ਬੇਮੁਖ ਹੋ ਕੇ ਨੱਸ ਆਏ ਹਨ। ਲੋਕਾਂ ਨੇ ਉਨ੍ਹਾਂ ਨੂੰ ਵੇਖ ਕੇ ਨੱਕ ਮੂੰਹ ਲੱਗਣਾ ਛੱਡ ਦਿੱਤਾ। ਅੱਠੇ ਪਹਿਰ ਉਹ ਪਿਛਲੇ ਅੰਦਰ ਲੁੱਕ ਕੇ ਪਿਆ ਰਹਿੰਦਾ। ਸੰਗਤਾਂ ਉਹਨੂੰ 'ਗੁਰੂ ਕਾ ਬੇਮੁਖ ਤੇ ਬੇਦਾਵੀਆ' ਕਹਿੰਦੀਆਂ। ਉਸਦੇ ਨਾਲ ਆਉਣ ਵਾਲੇ ਵੀ ਲੋਕਾਂ ਦੇ ਤਾਹਨੇ ਮਿਹਣੇ

ਸੁਣ ਕੇ ਸੋਚਦੇ, ਕਿ ਉਨ੍ਹਾਂ ਦੁਨੀ ਚੰਦ ਦੇ ਮਗਰ ਲੱਗ ਕੇ ਗ਼ਲਤੀ ਕੀਤੀ ਹੈ।

ਦੁਨੀ ਚੰਦ ਦੇ ਨੱਸ ਜਾਣ ਦੀ ਖ਼ਬਰ ਸੁਣ ਕੇ ਸਵੇਰੇ ਗੁਰਦੇਵ ਨੇ ਫ਼ਰਮਾਇਆ ਸੀ:

*ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ*
*ਤੋ ਕਿਹ ਕੁੰਟ ਕਹੋ ਭਜਿ ਜਈਯੈ।* *(ਬਚਿਤ੍ਰ ਨਾਟਕ)*

## ਦੁਨੀ ਚੰਦ ਦੀ ਮੌਤ ਤੇ ਉਹਦੇ ਪੋਤਰੇ ਗੁਰੂ ਕੀ ਸ਼ਰਣ

ਦੁਨੀ ਚੰਦ ਮੌਤ ਤੋਂ ਡਰਦਾ ਨੱਸ ਆਇਆ ਸੀ, ਪਰ ਮੌਤ ਨੇ ਪਿੱਛਾ ਨਾ ਛੱਡਿਆ। ਇਕ ਰਾਤ ਉਹ ਮੰਜੇ ਤੋਂ ਹੇਠਾਂ ਉਤਰਨ ਲੱਗਾ ਤਾਂ ਪੈਰ 'ਤੇ ਸੱਪ ਲੜ ਕੇ ਮਰ ਗਿਆ। ਅਗਲੇਰੇ ਦਿਨ ਉਸਦਾ ਸਸਕਾਰ ਕਰ ਦਿੱਤਾ ਗਿਆ। ਕਿਸੇ ਦੇ ਸਿਵੇ ਉੱਤੇ ਜੋ ਆਮ ਲੋਕਾਂ ਵੱਲੋਂ ਅਲੋਚਨਾ ਹੁੰਦੀ ਹੈ, ਬਹੁਤ ਹੱਦ ਤਕ ਉਹ ਬੜੀ ਸਹੀ ਹੁੰਦੀ ਹੈ। ਦੁਨੀ ਚੰਦ ਬਾਰੇ ਸਿੱਖ ਜਗਤ ਦੀ ਰਾਏ ਸੁਣ ਕੇ ਉਹਦੇ ਪੋਤਰਿਆਂ ਨੂੰ ਬਹੁਤ ਦੁੱਖ ਹੋਇਆ। ਅੰਤ ਕੁਝ ਸਮਾਂ ਪਾ ਕੇ ਦੁਨੀ ਚੰਦ ਦੇ ਦੋਵੇਂ ਪੋਤਰੇ ਅਨੂਪ ਸਿੰਘ ਤੇ ਸਰੂਪ ਸਿੰਘ ਮਾਝੇ ਦੇ ਤੁਰਦੇ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਚਰਨਾਂ 'ਤੇ ਆ ਡਿੱਗੇ। ਉਨ੍ਹਾਂ ਗਲ ਵਿਚ ਪੱਲਾ ਪਾ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਾਡੇ ਦਾਦੇ ਨੇ ਬੜਾ ਅਪਰਾਧ ਕੀਤਾ ਹੈ। ਉਹਦੀ ਕੀਤੀ ਦੀ ਸਜ਼ਾ ਅਸੀਂ ਭੁਗਤ ਰਹੇ ਹਾਂ। ਬੇਮੁਖ ਦੀ ਔਲਾਦ ਸਮਝ ਕੇ ਸੰਗਤਾਂ ਨੇ ਸਾਨੂੰ ਛੇਕ ਦਿੱਤਾ ਹੈ। ਆਪ ਬਖ਼ਸ਼ਣਹਾਰ ਹੋ। ਭਾਈ ਸਾਲ੍ਹੋ ਦੇ ਨਾਮ ਸਦਕਾ ਸਾਡੇ ਦਾਦੇ ਦੀ ਭੁੱਲ ਬਖ਼ਸ਼ ਦਿਉ। ਟੁੱਟੀ ਗੰਢੋ ਤੇ ਭੁੱਲਾਂ ਖਿਮਾਂ ਕਰਕੇ ਚਰਨੀਂ ਲਾ ਲਵੋ।"

ਗੁਰਦੇਵ ਮਿਲਾਉਣ ਦੇ ਹਾਮੀ ਸਨ, ਵਿਛੋੜਨ ਦੇ ਨਹੀਂ। ਖੁੱਲ੍ਹੇ ਦਿਲ ਨਾਲ ਹਜ਼ੂਰ ਨੇ ਸਾਰੀਆਂ ਭੁੱਲਾਂ ਮਾਫ਼ ਕਰਕੇ, ਦੁਨੀ ਚੰਦ ਦੇ ਪੋਤਰਿਆਂ ਤੇ ਉਨ੍ਹਾਂ ਨਾਲ ਆਏ ਮਾਝੇ ਦੇ ਸਿੱਖਾਂ ਨੂੰ ਚਰਨੀਂ ਲਾ ਲਿਆ।

## ਹਾਥੀ ਨਾਲ ਭਾਈ ਬਚਿੱਤਰ ਸਿੰਘ ਦਾ ਜੰਗ

ਅਗਲੇ ਦਿਨ ਲੋਹਗੜ੍ਹ 'ਤੇ ਹਮਲਾ ਕਰਨ ਵਾਸਤੇ ਕੇਸਰੀ ਚੰਦ ਨੇ ਆਪਣਾ ਹਾਥੀ ਤਿਆਰ ਕੀਤਾ। ਹਾਥੀ ਬੜਾ ਮਸਤਿਆ ਹੋਇਆ ਸੀ। ਉੱਤੋਂ ਉਸਨੂੰ ਰੱਜਵੀਂ ਸ਼ਰਾਬ ਪਿਆਈ ਗਈ। ਦੁਸ਼ਮਣ ਦਾ ਵਾਰ ਰੋਕਣ ਵਾਸਤੇ ਉਹਦੇ ਮੱਥੇ ਉੱਤੇ ਲੋਹੇ ਦਾ ਤਵਾ ਬੀੜ ਦਿੱਤਾ ਗਿਆ। ਉਸਦੀ ਸੁੰਨ ਨਾਲ ਤਲਵਾਰ ਬੰਨ੍ਹ ਦਿੱਤੀ ਗਈ। ਮਹਾਵਤ ਨੂੰ ਇਨਾਮ ਦਿੱਤਾ ਗਿਆ ਤੇ ਹੋਰ ਵਧੇਰੇ ਦੇਣ ਦਾ ਲਾਰਾ ਲਾਇਆ। ਫੈਸਲਾ ਇਹ ਹੋਇਆ ਕਿ ਹਾਥੀ ਸਿੱਧਾ ਦਰਵਾਜ਼ੇ ਉੱਤੇ ਟੱਕਰ ਮਾਰ ਕੇ ਬੂਹਾ ਤੋੜ ਦੇਵੇਗਾ। ਪਿੱਛੇ ਆਉਣ ਵਾਲੀਆਂ ਫੌਜਾਂ ਹਾਥੀ ਦੇ ਮਗਰੇ ਕਿਲ੍ਹੇ ਵਿਚ ਦਾਖਲ ਹੋ ਜਾਣਗੀਆਂ। ਇਸ ਤਰ੍ਹਾਂ ਨਿੱਤ ਦੀ ਲੜਾਈ ਇੱਕੋ ਵਾਰ ਖ਼ਤਮ ਹੋ ਜਾਵੇਗੀ। ਅੱਗੇ ਹਾਥੀ ਤੇ ਮਗਰ

ਹਜ਼ਾਰਾਂ ਪਹਾੜੀਏ, ਨਗਾਰੇ ਵਜਾਉਂਦੇ ਕਿਲ੍ਹੇ ਵੱਲ ਵਧ ਤੁਰੇ।

ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦੁਨੀ ਚੰਦ ਤਾਂ ਰਾਤੀਂ ਹੀ ਨੱਸ ਗਿਆ। ਹੁਣ ਰਾਜਿਆਂ ਦੇ ਹਾਥੀ ਦਾ ਟਾਕਰਾ ਕੌਣ ਕਰੇਗਾ?"

ਕਿੰਨਾ ਵੀ ਔਖਾ ਸਮਾਂ ਹੋਵੇ, ਹਜ਼ੂਰ ਦੇ ਚਿਹਰੇ ਉੱਤੇ ਨਿੰਮੀ-ਨਿੰਮੀ ਮੁਸਕਰਾਹਟ ਰਿਹਾ ਕਰਦੀ ਸੀ। ਗੁਰਦੇਵ ਨੇ ਮੁਸਕਰਾਉਂਦਿਆਂ ਉੱਤਰ ਦਿੱਤਾ, "ਰਾਜਿਆਂ ਦਾ ਮਸਤ ਹਾਥੀ ਆ ਰਿਹਾ ਹੈ, ਤਾਂ ਉਹਦਾ ਟਾਕਰਾ ਸਾਡਾ ਬੱਬਰ ਸ਼ੇਰ 'ਭਾਈ ਬਚਿੱਤਰ ਸਿੰਘ' ਕਰੇਗਾ। ਸ਼ੇਰ ਦੇ ਸਾਹਮਣੇ ਹਾਥੀ ਕਿਵੇਂ ਠਹਿਰੇਗਾ।"

ਭਾਈ ਬਚਿੱਤਰ ਸਿੰਘ ਛਾਲ ਮਾਰ ਕੇ ਉੱਠ ਖਲੋਤਾ। ਉਹਨੇ ਹੱਥ ਜੋੜ ਕੇ ਕਿਹਾ, "ਸੱਚੇ ਪਾਤਸ਼ਾਹ! ਕਰਨ ਕਾਰਨ ਤਾਂ ਆਪ ਹੋ। ਇਹ ਤਾਂ ਮੇਰੇ ਚੰਗੇ ਭਾਗ ਹਨ, ਜੋ ਆਪ ਮੈਨੂੰ ਵਡਿਆਈ ਬਖ਼ਸ਼ਣਾ ਚਾਹੁੰਦੇ ਹੋ। ਖ਼ਾਲਸਾ ਤਿਆਰ ਬਰ ਤਿਆਰ ਹੈ।" ਅੱਗੇ ਵਧ ਕੇ ਭਾਈ ਬਚਿੱਤਰ ਸਿੰਘ ਨੇ ਗੁਰਦੇਵ ਦੇ ਪਵਿੱਤਰ ਚਰਨ ਆ ਛੋਹੇ।

ਗੁਰਦੇਵ ਨੇ ਭਾਈ ਬਚਿੱਤਰ ਸਿੰਘ ਦੀ ਕੰਡ 'ਤੇ ਥਾਪੜਾ ਦਿੱਤਾ ਤੇ ਹਾਥੀ ਦਾ ਟਾਕਰਾ ਕਰਨ ਵਾਸਤੇ ਨਾਗਣੀ ਨਾਮਕ ਬਰਛਾ ਬਖ਼ਸ਼ਿਆ। ਇਹ ਦਾਤ ਤੇ ਅਸ਼ੀਰਵਾਦ ਪਾ ਕੇ ਭਾਈ ਬਚਿੱਤਰ ਸਿੰਘ ਦਾ ਹੌਸਲਾ ਦਸ ਗੁਣਾ ਵਧ ਗਿਆ। ਗੁਰੂ ਦੀ ਕਿਰਪਾ ਨਾਲ ਉਸਨੂੰ ਆਪਣੀ ਜਿੱਤ ਉੱਤੇ ਪੂਰਨ ਭਰੋਸਾ ਹੋ ਗਿਆ।

ਕਿਸੇ ਸਿੱਖ ਨੇ ਫਿਰ ਬੇਨਤੀ ਕੀਤੀ, "ਮਹਾਰਾਜ! ਪੁਆੜੇ ਦੀ ਜੜ੍ਹ ਰਾਜਾ ਕੇਸਰੀ ਚੰਦ ਵੀ ਮਗਰ ਆ ਰਿਹਾ ਹੈ। ਅੱਜ ਉਹਦਾ ਹਿਸਾਬ ਵੀ ਸਾਫ਼ ਹੋ ਜਾਣਾ ਚਾਹੀਦਾ ਹੈ।"

ਹਜ਼ੂਰ ਨੇ ਫ਼ਰਮਾਇਆ, "ਹਾਂ, ਕੇਸਰੀ ਚੰਦ ਦੇ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਸਾਡਾ ਜਰਨੈਲ ਭਾਈ ਉਦੈ ਸਿੰਘ ਜਾਵੇਗਾ।" ਉਸ ਨੂੰ ਮਹਾਰਾਜ ਨੇ ਆਪਣੇ ਹੱਥੀਂ ਕ੍ਰਿਪਾਨ ਬਖ਼ਸ਼ੀ।

ਵਧੇ ਆ ਰਹੇ ਵੈਰੀ ਦਾ ਟਾਕਰਾ ਕਰਨ ਵਾਸਤੇ ਭਾਈ ਬਚਿੱਤਰ ਸਿੰਘ, ਭਾਈ ਉਦੈ ਸਿੰਘ, ਭਾਈ ਸਾਹਿਬ ਸਿੰਘ ਆਦਿ ਯੋਧੇ ਆਪੋ-ਆਪਣੇ ਜਥੇ ਲੈ ਕੇ ਕਿਲ੍ਹੇ 'ਚੋਂ ਬਾਹਰ ਨਿਕਲੇ। ਹਾਥੀ ਦੇ ਮਗਰ-ਮਗਰ ਪਹਾੜੀਏ ਏਸ ਹੌਸਲੇ ਵਿਚ ਆ ਰਹੇ ਸਨ ਕਿ ਇਸ ਖ਼ੂਨੀ ਜਾਨਵਰ ਦਾ ਰਾਹ ਰੋਕਣ ਵਾਲਾ ਕੋਈ ਨਹੀਂ। ਪਰ ਟਾਕਰੇ 'ਤੇ ਅੱਗੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ੇਰ ਆ ਰਿਹਾ ਸੀ। ਹਾਥੀ ਦੇ ਸੱਜੇ-ਖੱਬੇ ਆ ਰਹੇ ਪਹਾੜੀਆਂ ਦਾ ਸਵਾਗਤ ਸਿੰਘਾਂ ਨੇ ਤੀਰਾਂ ਤੇ ਗੋਲੀਆਂ ਨਾਲ ਕੀਤਾ। ਕਈ ਓਥੇ ਹੀ ਢੇਰ ਹੋ ਗਏ। ਏਨੇ ਤਕ ਹਾਥੀ ਨੇੜੇ ਆ ਪੁੱਜਾ। ਗੁਰੂ ਕੇ ਯੋਧੇ ਭਾਈ ਬਚਿੱਤਰ ਸਿੰਘ ਨੇ ਹਾਥੀ ਦੇ 'ਤੇ ਬਰਛੇ ਦਾ ਵਾਰ ਕੀਤਾ। ਲੋਹੇ ਦਾ ਤਵਾ ਚੀਰ ਕੇ ਵਲਦਾਰ ਬਰਛਾ (ਨਾਗਣੀ) ਹਾਥੀ ਦੇ ਮੱਥੇ ਵਿਚ ਧਸ ਗਿਆ। ਵਾਰ ਬੜਾ ਮਾਰੂ ਸੀ। ਪੀੜ ਦਾ

ਮਾਰਿਆ ਹਾਥੀ ਚਾਂਗਰਾਂ ਮਾਰਦਾ ਪਿੱਛੇ ਪਰਤ ਪਿਆ। ਉਸਦੇ ਪੈਰ ਤੋਂ ਮੁੜਨ ਨਾਲ ਮਹਾਵਤ ਥੱਲੇ ਆ ਪਿਆ। ਹਾਥੀ ਬੇਕਾਬੂ ਹੋ ਗਿਆ। ਭਾਈ ਬਚਿੱਤਰ ਸਿੰਘ ਦੇ ਨਾਲ-ਨਾਲ ਭਾਈ ਮੁਹਕਮ ਸਿੰਘ ਆ ਰਿਹਾ ਸੀ। ਮੁੜ ਰਹੇ ਹਾਥੀ ਦੀ ਪੂਛਲ ਉਸ ਨੇ ਤਲਵਾਰ ਨਾਲ ਵੱਢ ਦਿੱਤੀ। ਹਾਥੀ ਸ਼ਰਾਬ ਨਾਲ ਰੱਜਿਆ ਹੋਇਆ ਸੀ। ਦੋ ਕਾਰੀ ਫੱਟ ਖਾ ਕੇ ਉਹ ਅਸਲੋਂ ਪਾਗਲ ਹੋ ਉੱਠਿਆ। ਉਹਨੇ ਪਿਛਾਂਹ ਨੂੰ ਮੂੰਹ ਕਰ ਲਿਆ ਤੇ ਲੱਗਾ ਪਹਾੜੀ ਸੈਨਾ ਨੂੰ ਪੈਰਾਂ ਹੇਠ ਦਲਨ। ਰਾਜਿਆਂ ਦੀ ਫੌਜ ਦਾ ਬਹੁਤ ਨੁਕਸਾਨ ਹੋਇਆ। ਕੁਝ ਉਹਦੀ ਸੁੰਡ ਨਾਲ ਬੱਧੀ ਹੋਈ ਤਲਵਾਰ ਦੀ ਭੇਟਾ ਹੋ ਗਏ ਤੇ ਕੁਝ ਪੈਰਾਂ ਥੱਲੇ ਦੱਬੇ ਗਏ।

## ਕੇਸਰੀ ਚੰਦ ਮਾਰਿਆ ਗਿਆ

ਆਪਣੀ ਫੌਜ ਦਾ ਬੁਰਾ ਹਾਲ ਹੁੰਦਾ ਵੇਖ ਕੇ ਰਾਜਾ ਕੇਸਰੀ ਚੰਦ ਗੁੱਸੇ ਨਾਲ ਭਰਿਆ ਲਲਕਾਰੇ ਮਾਰਦਾ ਅੱਗੇ ਵਧਿਆ। ਭਾਈ ਉਦੈ ਸਿੰਘ ਨੇ ਕੇਸਰੀ ਚੰਦ ਦਾ ਰਾਹ ਆ ਰੋਕਿਆ। ਕੇਸਰੀ ਚੰਦ ਨੇ ਕਹਿਰ ਵਿਚ ਆ ਕੇ ਭਾਈ ਉਦੈ ਸਿੰਘ ਉੱਤੇ ਤੀਰਾਂ ਦੀ ਝੜੀ ਲਾ ਦਿੱਤੀ। ਇਕ ਤੀਰ ਭਾਈ ਉਦੈ ਸਿੰਘ ਦੇ ਘੋੜੇ ਦੀ ਕਾਠੀ ਵਿਚ ਆ ਲੱਗਾ। ਏਨੇ ਚਿਰ ਤਕ ਦੋਵੇਂ ਯੋਧੇ ਇਕ ਦੂਸਰੇ ਦੇ ਨੇੜੇ ਆ ਗਏ ਸਨ। ਗੁਰੂ ਜੀ ਦੀ ਬਖਸ਼ੀ ਤਲਵਾਰ ਧੂਹ ਕੇ ਭਾਈ ਉਦੈ ਸਿੰਘ ਸ਼ੇਰ ਵਾਂਗ ਝਪਟ ਕੇ ਦੁਸ਼ਮਣ ਉੱਤੇ ਜਾ ਪਿਆ। ਇਕ ਭਰਪੂਰ ਵਾਰ ਨਾਲ ਭਾਈ ਉਦੈ ਸਿੰਘ ਨੇ ਕੇਸਰੀ ਚੰਦ ਦਾ ਸਿਰ ਲਾਹ ਲਿਆ। ਦਸਾਂ ਮਿੰਟਾਂ ਵਿਚ ਉਹਨੇ ਨੇਜ਼ੇ ਉੱਤੇ ਟੰਗਿਆ ਹੋਇਆ ਕੇਸਰੀ ਚੰਦ ਦਾ ਸਿਰ ਗੁਰੂ ਮਹਾਰਾਜ ਦੇ ਚਰਨਾਂ ਵਿਚ ਆ ਧਰਿਆ।

ਏਸੇ ਸਮੇਂ ਹੰਡੂਰ ਦਾ ਰਾਜਾ, ਭਾਈ ਸਾਹਿਬ ਸਿੰਘ ਦੇ ਹੱਥੋਂ ਜ਼ਖ਼ਮੀ ਹੋ ਗਿਆ। ਫੇਰ ਕੀ ਸੀ? ਸਾਰੇ ਮੋਰਚਿਆਂ ਤੋਂ ਪਹਾੜੀਏ ਕੰਡ ਦੇ ਕੇ ਨੱਸ ਉੱਠੇ। ਸਿੰਘਾਂ ਦੀ ਤਲਵਾਰ ਨੇ ਪਿੱਛੇ ਹਟ ਰਹੇ ਦੁਸ਼ਮਣ ਦਲ ਦਾ ਬਹੁਤ ਨੁਕਸਾਨ ਕੀਤਾ।

ਅਗਲੇ ਦਿਨ ਕਾਂਗੜੇ ਦੇ ਰਾਜੇ ਘੁਮੰਡ ਚੰਦ ਨੇ ਹਮਲਾ ਕੀਤਾ। ਬੜੀ ਸਖ਼ਤ ਲੜਾਈ ਹੋਈ। ਅੰਤ ਭਾਈ ਆਲਮ ਸਿੰਘ ਜੀ ਦੇ ਹੱਥੋਂ ਰਾਜਾ ਘੁਮੰਡ ਚੰਦ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਪਿੜ ਛੱਡ ਗਿਆ। ਰਾਜਾ ਅਜਮੇਰ ਚੰਦ ਵੀ ਅਗਲੇ ਮੋਰਚੇ ਖਾਲੀ ਕਰ ਕੇ ਪਿੱਛੇ ਹਟ ਗਿਆ।

ਮੰਡੀ ਦੇ ਰਾਜੇ ਨੇ ਇਕ ਵਾਰ ਫਿਰ ਸਲਾਹ ਦਿੱਤੀ ਕਿ ਸਾਨੂੰ ਗੁਰੂ ਜੀ ਨਾਲ ਸੁਲ੍ਹਾ ਕਰ ਲੈਣੀ ਚਾਹੀਦੀ ਹੈ। ਪਰ ਦੂਸਰਿਆਂ ਨੇ ਉਸ ਦੀ ਰਾਇ ਮੰਨੀ ਨਾ।

ਪਹਾੜੀ ਰਾਜਿਆਂ ਨੇ ਇਕ ਹੋਰ ਖੋਟ ਭਰੀ ਚਾਲ ਚੱਲੀ। ਇਕ ਪਾਸੇ ਉਨ੍ਹਾਂ ਗੁਰੂ ਜੀ ਨਾਲ ਸੁਲ੍ਹਾ ਦੀ ਗੱਲ ਤੋਰੀ ਤੇ ਦੂਸਰੇ ਪਾਸੇ ਸਰਹਿੰਦ ਦੇ ਸੂਬੇਦਾਰ ਤੋਂ ਮਦਦ ਮੰਗ ਭੇਜੀ।

## ਰਾਜਿਆਂ ਦੀ ਕਸਮਾਂ ਭਰੀ ਚਿੱਠੀ

ਪੰਮਾ ਪ੍ਰੋਹਤ ਰਾਜਿਆਂ ਦਾ ਦੂਤ ਬਣ ਕੇ ਮਹਾਰਾਜ ਦੇ ਹਾਜ਼ਰ ਹੋਇਆ। ਉਹਨੇ ਰਾਜਾ ਅਜਮੇਰ ਚੰਦ ਦੀ ਚਿੱਠੀ ਪੇਸ਼ ਕੀਤੀ। ਰਾਜਿਆਂ ਵੱਲੋਂ ਇਹ ਇਕ ਕਿਸਮ ਦਾ ਬੇਨਤੀ-ਪੱਤਰ ਸੀ। ਰਾਜਿਆਂ ਨੇ ਗਊ ਅਤੇ ਗੀਤਾ ਦੀ ਕਸਮ ਖਾ ਕੇ ਲਿਖਿਆ ਸੀ, "ਸੱਚੇ ਪਾਤਸ਼ਾਹ! ਅਸੀਂ ਭੁੱਲਣਹਾਰ ਹਾਂ, ਭੁੱਲ ਕਰ ਬੈਠੇ ਹਾਂ। ਹੁਣ ਸਾਡੀ ਇੱਜ਼ਤ ਤੁਹਾਡੇ ਹੱਥ ਵਿਚ ਹੈ। ਆਪ ਬੜੇ ਵੱਡੇ ਦਿਲ ਵਾਲੇ ਹੋ। ਸਾਡੀ ਛੋਟੀ ਜਿਹੀ ਬੇਨਤੀ ਮੰਨ ਲਵੋ ਤੇ ਅਸੀਂ ਸਦਾ ਵਾਸਤੇ ਆਪ ਜੀ ਦੇ ਹੋ ਜਾਵਾਂਗੇ। ਆਪ ਦੋ-ਚਾਰ ਦਿਨ ਵਾਸਤੇ ਅਨੰਦਪੁਰ ਛੱਡ ਕੇ ਬਾਹਰ ਚਲੇ ਜਾਓ। ਅਸੀਂ ਲੋਕਾਂ ਸਾਹਮਣੇ ਮੂੰਹ ਵਿਖਾਉਣ ਜੋਗੇ ਰਹਿ ਜਾਵਾਂਗੇ। ਅਸੀਂ ਘਰੋ-ਘਰੀ ਪਰਤ ਜਾਵਾਂਗੇ, ਤਾਂ ਆਪ ਜੀ ਨੇ ਫਿਰ ਅਨੰਦਪੁਰ ਆ ਜਾਣਾ।"

ਗੁਰੂ ਮਹਾਰਾਜ ਨੂੰ ਰਾਜਿਆਂ ਦੀ ਕਸਮਾਂ ਉੱਤੇ ਕੋਈ ਇਤਬਾਰ ਨਹੀਂ ਸੀ। ਪਰ ਬਹੁਤ ਸਾਰੇ ਸਿੱਖਾਂ ਨੇ ਇਕ ਕਸਮ ਨੂੰ ਅਜ਼ਮਾ ਵੇਖਣ 'ਤੇ ਜ਼ੋਰ ਦਿੱਤਾ। ਗੁਰਦੇਵ ਨੇ ਕਿਹਾ, "ਖ਼ਾਲਸਾ ਜੀ! ਅਸੀਂ ਤੁਹਾਡੀ ਸਲਾਹ ਮੋੜਦੇ ਨਹੀਂ। ਪਰ ਚੇਤੇ ਰੱਖੋ, ਪਹਾੜੀ ਰਾਜੇ ਇਨ੍ਹਾਂ ਕਸਮਾਂ 'ਤੇ ਪੱਕੇ ਨਹੀਂ ਰਹਿਣਗੇ। ਉਨ੍ਹਾਂ ਦੇ ਖਿਆਲ ਅੰਦਰ ਇਨ੍ਹਾਂ ਕਿਲ੍ਹਿਆਂ ਦੇ ਆਸਰੇ ਹੀ ਅਸੀਂ ਅਜਿੱਤ ਹਾਂ। ਉਹ ਖੁੱਲ੍ਹੇ ਮੈਦਾਨ ਵਿਚ ਸਾਡੇ ਨਾਲ ਦੋ ਹੱਥ ਕਰਕੇ ਵੇਖਣਾ ਚਾਹੁੰਦੇ ਹਨ। ਅਸੀਂ ਦੋ ਕਾਰਨਾਂ ਕਰਕੇ ਤੁਹਾਡਾ ਕਿਹਾ ਮੰਨ ਲੈਂਦੇ ਹਾਂ। ਇਕ ਤਾਂ ਤੁਸੀਂ ਰਾਜਿਆਂ ਦੀਆਂ ਕਸਮਾਂ ਦੀ ਅਸਲੀਅਤ ਪਰਖ ਲਵੋਗੇ ਤੇ ਦੂਸਰਾ ਰਾਜਿਆਂ ਦਾ ਭੁਲੇਖਾ ਦੂਰ ਹੋ ਜਾਵੇਗਾ। ਉਹ ਖੁੱਲ੍ਹੇ ਮੈਦਾਨ ਵਿਚ ਵੀ ਸਿੱਖਾਂ ਦੇ ਹੱਥ ਵੇਖ ਲੈਣਗੇ।"

ਫੈਸਲਾ ਹੋ ਗਿਆ। ਗੁਰੂ ਜੀ ਨੇ ਕੁਝ ਫੌਜ ਅਨੰਦਪੁਰ ਸਾਹਿਬ ਦੀ ਰਾਖੀ ਵਾਸਤੇ ਕਿਲ੍ਹਿਆਂ ਵਿਚ ਰਹਿਣ ਦਿੱਤੀ ਤੇ ਕੁਝ ਚੋਣਵੇਂ ਯੋਧੇ ਨਾਲ ਲੈ ਕੇ ਹਜ਼ੂਰ ਪਿੰਡ ਨਿਰਮੋਹ (ਕੀਰਤਪੁਰ ਦੇ ਨੇੜੇ) ਦੇ ਬਾਹਰ ਇਕ ਉੱਚੇ ਟਿੱਬੇ ਉੱਤੇ ਜਾ ਬੈਠੇ।

## ਨਿਰਮੋਹ ਦੀ ਲੜਾਈ

ਰਾਜੇ ਇਸੇ ਸਮੇਂ ਦੀ ਉਡੀਕ ਵਿਚ ਸਨ। ਉਧਰੋਂ ਉਨ੍ਹਾਂ ਦਾ ਬੁਲਾਇਆ ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਵੀ ਆ ਪਹੁੰਚਾ। ਦੋਹਾਂ ਦਲਾਂ ਨੇ ਦੋਹਾਂ ਪਾਸਿਆਂ ਤੋਂ ਧਾਵਾ ਬੋਲ ਦਿੱਤਾ। ਰਾਜਿਆਂ ਦਾ ਇਹ ਭੁਲੇਖਾ ਛੇਤੀ ਹੀ ਦੂਰ ਹੋ ਗਿਆ ਕਿ ਉਹ ਖੁੱਲ੍ਹੇ ਮੈਦਾਨ ਵਿਚ ਸਿੱਖਾਂ ਨੂੰ ਜਿੱਤ ਲੈਣਗੇ। ਸਾਰਾ ਦਿਨ ਬੜੀ ਕਹਿਰ ਦੀ ਲੜਾਈ ਹੋਈ। ਸਿੱਖਾਂ ਨੇ ਮਾਰ-ਮਾਰ ਦੁਸ਼ਮਣਾਂ ਦੇ ਮੂੰਹ ਭੁਆ ਦਿੱਤੇ। ਵਜ਼ੀਰ ਖਾਂ ਵੀ ਸਿੱਖਾਂ ਦੀ ਬਹਾਦਰੀ ਵੇਖ ਕੇ ਹੈਰਾਨ ਰਹਿ ਗਿਆ। ਪਹਿਲੇ ਦਿਨ ਦੀ ਲੜਾਈ ਵਿਚ ਸਿੱਖ ਪੂਰੀ ਤਰ੍ਹਾਂ ਸਫਲ ਰਹੇ। ਦੁਸ਼ਮਣ ਨੇ ਹਰ ਮੋਰਚੇ ਉੱਤੇ ਮਾਰ ਖਾਧੀ। ਅਗਲੇ ਦਿਨ ਫਿਰ ਲੜਾਈ

ਸ਼ੁਰੂ ਹੋਈ। ਪਰ ਦੁਸ਼ਮਣ ਦਾ ਪਹਿਲੇ ਦਿਨ ਵਾਲਾ ਜੋਸ਼ ਮੱਠਾ ਪੈ ਚੁੱਕਾ ਸੀ।

## ਗੁਰੂ ਜੀ ਉੱਤੇ ਤੋਪ ਦਾ ਵਾਰ

ਇਸ ਲੜਾਈ ਵਿਚ ਇਕ ਹੋਰ ਘਟਨਾ ਹੋਈ। ਜਿਸ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਗੁਰੂ ਮਹਾਰਾਜ ਇਕ ਉੱਚੇ ਥਾਂ ਉੱਤੇ ਬੈਠੇ ਲੜਾਈ ਦਾ ਰੰਗ ਵੇਖ ਰਹੇ ਸਨ। ਦੁਸ਼ਮਣ ਦਲ ਵਿੱਚੋਂ ਦੋ ਮੁਸਲਮਾਨ ਭਰਾ ਬੜੇ ਮੰਨੇ ਹੋਏ ਤੋਪਚੀ ਸਨ। ਉਨ੍ਹਾਂ ਨੂੰ ਪੰਜ ਹਜ਼ਾਰ ਨਕਦ ਤੇ ਇਕ ਪਿੰਡ ਇਨਾਮ ਦੇਣਾ ਮੰਨਿਆ ਤਾਂ ਜੋ ਉਹ ਗੁਰੂ ਜੀ ਨੂੰ ਤੋਪ ਦੇ ਗੋਲੇ ਨਾਲ ਉਡਾ ਦੇਣ। ਇਕ ਮੁਸਲਮਾਨ ਤੋਪਚੀ ਨੇ ਸਿਸਤ ਬੰਨ੍ਹ ਕੇ ਗੋਲਾ ਦਾਗ ਦਿੱਤਾ। ਗੁਰਦੇਵ ਦੇ ਸੀਸ ਉੱਤੇ ਚੌਰ ਕਰ ਰਿਹਾ ਸੇਵਕ ਉਸ ਗੋਲੇ ਨਾਲ ਉੱਡ ਗਿਆ। ਇਸ ਤੋਂ ਪਹਿਲਾਂ ਕਿ ਵੈਰੀ ਦੂਸਰਾ ਵਾਰ ਕਰਦਾ, ਗੁਰਦੇਵ ਨੇ ਧਨੁੱਖ ਉਠਾਇਆ ਤੇ ਤੀਰ ਉਸ ਮੁਸਲਮਾਨ ਤੋਪਚੀ ਦੀ ਹਿੱਕ ਵਿਚ ਦੀ ਪਾਰ ਕਰ ਦਿੱਤਾ। ਉਸ ਨੂੰ ਮਰਿਆ ਵੇਖ ਕੇ ਉਸ ਦਾ ਦੂਸਰਾ ਭਰਾ ਤੋਪ ਵੱਲ ਵਧਿਆ। ਦੂਸਰੇ ਤੀਰ ਨਾਲ ਗੁਰੂ ਜੀ ਨੇ ਉਸ ਨੂੰ ਵੀ ਭਰਾ ਦੇ ਮਗਰੇ ਤੋਰ ਦਿੱਤਾ। ਇਸ ਤਰ੍ਹਾਂ ਵੈਰੀ ਦੀ ਇਹ ਘਾਤਕ ਚਾਲ ਨੇਪਰੇ ਨਾ ਚੜ੍ਹੀ।

## ਬਿਸਾਲੀ ਦਾ ਰਾਜਾ

ਏਸੇ ਸਮੇਂ ਬਿਸਾਲੀ ਦਾ ਰਾਜਾ ਆ ਪਹੁੰਚਿਆ। ਉਹਨੇ ਵਜ਼ੀਰ ਖ਼ਾਂ ਨੂੰ ਕਿਹਾ, "ਆਪ ਲੜਾਈ ਬੰਦ ਕਰ ਦੇਣ ਦਾ ਵਾਅਦਾ ਕਰੋ, ਤਾਂ ਮੈਂ ਗੁਰੂ ਮਹਾਰਾਜ ਨੂੰ ਆਪਣੇ ਇਲਾਕੇ ਵਿਚ ਲੈ ਜਾਂਦਾ ਹਾਂ। ਇਸ ਤਰ੍ਹਾਂ ਇਹ ਬੇਲੋੜੀ ਲੜਾਈ ਮੁੱਕ ਜਾਵੇਗੀ ਤੇ ਕਈ ਜਾਨਾਂ ਮੌਤ ਦੇ ਮੂੰਹ ਵਿਚ ਜਾਣ ਤੋਂ ਬਚ ਜਾਣਗੀਆਂ ਅਤੇ ਨਾਲ ਹੀ ਤੁਹਾਡੀ ਰਹਿ ਜਾਵੇਗੀ, ਕਿ ਤੁਸਾਂ ਅਨੰਦਪੁਰ ਤੇ ਨਿਰਮੋਹ ਖਾਲੀ ਕਰਾ ਲਿਆ ਹੈ।"

## ਗੁਰੂ ਜੀ ਬਿਸਾਲੀ ਗਏ

ਵਜ਼ੀਰ ਖਾਂ ਤੇ ਅਜਮੇਰ ਚੰਦ ਨੇ ਇਹ ਸਲਾਹ ਮੰਨ ਲਈ। ਗੁਰੂ ਜੀ ਵੀ ਬਿਸਾਲੀ ਦੇ ਰਾਜੇ ਦੀ ਬੇਨਤੀ ਮੰਨ ਕੇ ਉਹਦੇ ਨਾਲ ਜਾਣ ਵਾਸਤੇ ਤਿਆਰ ਹੋ ਗਏ। ਲੜਾਈ ਮੁੱਕ ਗਈ। ਗੁਰੂ ਮਹਾਰਾਜ 'ਨਿਰਮੋਹ' ਦੇ ਮੋਰਚੇ ਛੱਡ ਕੇ ਬਿਸਾਲੀ ਨੂੰ ਤੁਰ ਪਏ। ਗੁਰਦੇਵ ਸਤਲੁਜ ਪਾਰ ਕਰ ਰਹੇ ਸਨ ਕਿ ਵੈਰੀ ਸਾਰੇ ਵਾਅਦੇ ਭੁਲਾ ਕੇ ਪਿੱਛੋਂ ਆ ਪਿਆ। ਕੁਝ ਘੜੀਆਂ ਬੜੀ ਲਹੂ-ਡੋਲ੍ਹਵੀਂ ਲੜਾਈ ਹੋਈ। ਇਸ ਘਮਸਾਣ ਵਿਚ ਗੁਰੂ ਜੀ ਦਾ ਮਹਾਨ ਯੋਧਾ ਭਾਈ ਸਾਹਿਬ ਸਿੰਘ ਸ਼ਹੀਦ ਹੋ ਗਿਆ। ਚੰਗੇ ਸੂਰਮਿਆਂ ਵਾਲੇ ਹੱਥ ਵਿਖਾ ਕੇ ਸਿੱਖ ਸਤਲੁਜੋਂ ਪਾਰ ਹੋ ਗਏ। ਗੁਰੂ ਮਹਾਰਾਜ ਬਿਸਾਲੀ ਜਾ ਪਹੁੰਚੇ। ਰਾਜਿਆਂ ਨੇ ਵਜ਼ੀਰ ਖਾਂ ਨੂੰ ਨਜ਼ਰਾਨਾ ਦੇ ਕੇ ਵਿਦਿਆ ਕੀਤਾ ਤੇ ਆਪ ਫੋਕੀ ਫਤਹਿ ਦੇ ਵਾਜੇ ਵਜਾਉਂਦੇ ਘਰੀਂ ਜਾ ਵੜੇ। ਇਹ ਘਟਨਾਵਾਂ ੧੭੫੭ ਬਿ. ਵਿਚ ਹੋਈਆਂ। ■

# ਮੁਕਤਸਰ ਸਾਹਿਬ ਦੇ ਗੁਰਦੁਆਰੇ ਸਾਹਿਬਾਨ

*-ਸੁਰਿੰਦਰ ਸਿੰਘ ਨਿਮਾਣਾ**

ਮੁਕਤਸਰ ਸਾਹਿਬ ਉਹ ਪਾਵਨ ਅਸਥਾਨ ਹੈ ਜਿਸ ਦੇ ਚੱਪੇ-ਚੱਪੇ ਨੂੰ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਚਰਨ-ਕਮਲਾਂ ਦੀ ਛੁਹ ਪ੍ਰਾਪਤ ਹੈ। ਗੁਰੂ ਸਾਹਿਬ ਦੀ ਅਗਵਾਈ ਵਿਚ ਵਕਤ ਦੀ ਜ਼ਾਲਮ ਹਕੂਮਤ ਵਿਰੁੱਧ ਖਾਲਸਾ ਫੌਜਾਂ ਦਾ ਸੰਘਰਸ਼ ਆਪਣੇ ਫੈਸਲਾਕੁਨ ਦੌਰ ਵਿਚ ਦਾਖਲ ਹੋ ਚੁੱਕਾ ਸੀ। ਕਿਲ੍ਹਾ ਅਨੰਦਗੜ੍ਹ, ਅਨੰਦਪੁਰ ਸਾਹਿਬ ਦੇ ਮੁਗ਼ਲ ਫੌਜਾਂ ਦੇ ਕਈ ਮਹੀਨਿਆਂ ਤਕ ਦੇ ਲੰਮੇ ਘੇਰੇ ਦੌਰਾਨ ਜਿਹੜੇ ੪੦ ਸਿੱਖ ਬੇਦਾਵਾ ਲਿਖ ਕੇ, ਦੇ ਕੇ ਗੁਰੂ ਸਾਹਿਬ ਦਾ ਸਾਥ ਛੱਡ ਆਏ ਸਨ- ਮੁਕਤਸਰ ਸਾਹਿਬ ਦੀ ਪਾਵਨ ਇਤਿਹਾਸਕ ਧਰਤੀ ਉੱਪਰ ਦੁਸ਼ਮਣ ਫੌਜਾਂ ਨਾਲ ਬੇਮਿਸਾਲ ਟਾਕਰਾ ਕਰਦਿਆਂ ਹੋਇਆਂ, ਆਪਣੀਆਂ ਜਾਨਾਂ ਵਾਰ ਕੇ ਖਾਲਸਾ ਫੌਜਾਂ ਦੀ ਫਤਹਿ 'ਚ ਭਰਪੂਰ ਹਿੱਸਾ ਪਾਉਂਦਿਆਂ, ਉਨ੍ਹਾਂ ਸਿੰਘਾਂ ਨੇ ਆਪਣੀ ਕੀਤੀ ਪਿਛਲੀ ਭੁੱਲ ਨੂੰ ਹੀ ਮਾਫ਼ ਨਹੀਂ ਕਰਵਾਇਆ ਸਗੋਂ ਗੁਰੂ ਮਹਾਰਾਜ ਤੋਂ ਚਾਲੀ ਮੁਕਤਿਆਂ ਦੀ ਬਖਸ਼ਿਸ਼ ਵੀ ਹਾਸਲ ਕੀਤੀ। ਚਾਲੀ ਸਿੰਘਾਂ ਦੀ ਅਗਵਾਈ ਝਬਾਲ ਦੇ ਰਹਿਣ ਵਾਲੇ ਮਾਤਾ ਭਾਗੋ ਜੀ ਨੇ ਕੀਤੀ ਸੀ। ਸਿੰਘਾਂ ਨੂੰ ਉਨ੍ਹਾਂ ਦੀ ਭੁੱਲ ਦਾ ਅਹਿਸਾਸ ਕਰਾਉਣ 'ਚ ਵੀ ਮਾਤਾ ਭਾਗੋ ਜੀ ਦਾ ਭਰਪੂਰ ਹੱਥ ਸੀ। ਚਾਲੀ ਮੁਕਤਿਆਂ ਦੇ ਨਾਲ ਹੀ ਮਾਤਾ ਭਾਗੋ ਜੀ ਦਾ ਨਾਮ ਸਿੱਖ ਇਤਿਹਾਸ ਦੇ ਇਸ ਗੌਰਵਮਈ ਸਾਕੇ ਵਿਚ ਬੜੇ ਹੀ ਮਾਣ-ਸਤਿਕਾਰ ਨਾਲ ਲਿਆ ਜਾਂਦਾ ਹੈ। ਮੁਕਤਸਰ ਸਾਹਿਬ ਵਿਖੇ ਘਟਿਤ ਯੁੱਧ, ਗੁਰੂ-ਬਖਸ਼ਿਸ਼ ਅਤੇ ਕੁਝ ਹੋਰ ਯਾਦਗਾਰੀ ਇਤਿਹਾਸਕ ਘਟਨਾਵਾਂ ਨਾਲ ਸੰਬੰਧਿਤ ਗੁਰਦੁਆਰੇ ਸਾਹਿਬਾਨ ਬਾਰੇ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ।

### ੧. *ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਸਾਹਿਬ*

ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਸਾਹਿਬ ਦੇ ਪਾਵਨ ਇਤਿਹਾਸਕ ਅਸਥਾਨ ਦਾ ਅਪਾਰ ਮਹੱਤਵ ਹੈ। ਇਹ ਉਹ ਅਸਥਾਨ ਹੈ ਜਿਥੇ ਮਾਝੇ ਦੇ ੪੦ ਸਿੰਘਾਂ ਨੇ ਮੁਗਲ ਫੌਜਾਂ ਨਾਲ ਜੂਝਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਗੁਰੂ ਜੀ ਤੇ ਉਨ੍ਹਾਂ ਦੀਆਂ ਖਾਲਸਾ ਫੌਜਾਂ ਦਾ ਪਿੱਛਾ ਕਰਦਾ ਵੈਰੀ-ਦਲ ਜਿਉਂ ਹੀ ਇਥੇ ਪੁੱਜਾ ਮਾਤਾ ਭਾਗੋ ਜੀ ਦੀ ਅਗਵਾਈ ਵਿਚ ੪੦ ਸਿੰਘ ਇਸ ਨੂੰ ਇਉਂ ਆ ਪਏ ਕਿ ਵੈਰੀ ਦਲ ਨੂੰ ਭੱਜਦਿਆਂ ਰਾਹ ਨਾ ਲੱਭਾ ਭਾਵੇਂ ਕਿ ੪੦ ਦੇ ੪੦ ਸਿੰਘ ਜਾਮੇ-ਸ਼ਹਾਦਤ ਪੀ ਗਏ। ਵੈਰੀ-ਦਲ ਦੇ ਮੈਦਾਨ 'ਚੋਂ ਹਟ ਜਾਣ 'ਤੇ ਜੰਗ ਉਪਰੰਤ ਦੀ ਸਥਿਤੀ ਦਾ ਜਾਇਜ਼ਾ ਲੈਣ ਹਿਤ ਦਸਮ ਪਾਤਸ਼ਾਹ ਜਿਉਂ ਹੀ ਟਿੱਬੀ ਤੋਂ ਹੇਠਾਂ ਇਥੇ ਆਏ ਤਾਂ ਆਪ ਜੀ

---

**ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਨੂੰ ਇਨ੍ਹਾਂ ਸਿੰਘਾਂ ਦੀ ਕੁਰਬਾਨੀ ਦਾ ਦ੍ਰਿਸ਼ ਆਪਣੀ ਅੱਖੀਂ ਦੇਖਣਾ ਮਿਲਿਆ। ਗੁਰੂ-ਪਿਤਾ, ਸਿੰਘ ਸੂਰਬੀਰਾਂ ਨੂੰ ਆਪਣੇ ਸਪੁੱਤਰਾਂ ਤੁਲ ਜਾਣਦੇ ਸਨ। ਬੇਦਾਵਾ ਦੇ ਕੇ ਗਏ ਪੁੱਤਰਾਂ ਦੀ ਗੁਰੂ-ਘਰ ਨੂੰ ਵਾਪਸੀ ਅਤੇ ਗੁਰੂ ਕੀਆਂ ਖੁਸ਼ੀਆਂ ਵਾਸਤੇ ਕੀਤੀ ਅਦੁੱਤੀ ਕੁਰਬਾਨੀ ਦੇਖ ਗੁਰੂ ਪਾਤਸ਼ਾਹ ਜੀ ਵਿਸਮਾਦੇ ਆਵੇਸ਼ 'ਚ ਆਏ। ਸ਼ਹੀਦ ਹੋਏ ਸਿੰਘਾਂ ਨੂੰ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ-ਨਾਨਕ ਹਰਿ ਪ੍ਰਭਿ ਆਪਹਿ ਮੇਲੇ' ਦੀਆਂ ਭਰਪੂਰ ਅਸੀਸਾਂ ਬਖਸ਼ਿਸ਼ ਕੀਤੀਆਂ। ਤਾਹੀਓਂ ਗੁਰੂ ਜੀ ਨੇ ਡਿੱਠਾ ਕਿ ਇਨ੍ਹਾਂ ਸਿੰਘਾਂ ਦਾ ਜਥੇਦਾਰ ਜੋ ਬੇਦਾਵਾ ਦੇਣ ਸਮੇਂ ਵੀ ਮੋਹਰੀ ਸੀ, ਅਜੇ ਉਸ ਦੇ ਪ੍ਰਾਣ ਚਲ ਰਹੇ ਸਨ। ਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਦਾ ਸਿਰ ਗੋਦ 'ਚ ਲੈ ਕੇ ਪਿਆਰ ਨਾਲ ਪਲੋਸਦਿਆਂ ਮਿਹਰ ਦੀ ਨਿਗ੍ਹਾ ਨਾਲ ਤੱਕਿਆ ਤਾਂ ਭਾਈ ਮਹਾਂ ਸਿੰਘ ਨਿਹਾਲ-ਨਿਹਾਲ ਹੋ ਗਿਆ। ਪਾਤਸ਼ਾਹ ਜੀ ਵੱਲੋਂ ਮਿਹਰਾਂ ਦੇ ਘਰ ਵਿਚ ਆਉਣ 'ਤੇ ਭਾਈ ਮਹਾਂ ਸਿੰਘ ਨੇ ਜੋਦੜੀ ਕਰ ਕੇ ਪਾਤਸ਼ਾਹ ਜੀ ਤੋਂ ਬੇਦਾਵੇ ਦਾ ਉਹ ਕਾਗਜ਼ ਪੜਵਾ ਕੇ ਸਾਰੇ ਸਾਥੀ ਸਿੰਘਾਂ ਸਹਿਤ ਚਾਲੀ ਮੁਕਤੇ ਹੋਣ ਦੀ ਮਹਾਨ ਬਖਸ਼ਿਸ਼ ਵੀ ਹਾਸਲ ਕੀਤੀ। ਇਸੇ ਬਖਸ਼ਿਸ਼ ਦਾ ਸਦਕਾ ਖਿਦਰਾਣੇ ਦੀ ਢਾਬ ਅਖਵਾਉਂਦੀ ਧਰਤੀ ਮੁਕਤਸਰ ਸਾਹਿਬ ਅਖਵਾਈ।

੪੦ ਸਿੰਘਾਂ ਦੀ ਅਗਵਾਈ ਕਰਦਿਆਂ ਇਸੇ ਅਸਥਾਨ 'ਤੇ ਮਾਤਾ ਭਾਗੋ ਜੀ ਵੈਰੀ-ਦਲ ਨਾਲ ਜੂਝੇ ਅਤੇ ਅਨੇਕਾਂ ਵੈਰੀਆਂ ਨੂੰ ਮਾਰ-ਮੁਕਾਉਣ ਮਗਰੋਂ ਸਖ਼ਤ ਘਾਇਲ ਹੋ ਗਏ ਸਨ। ਮਾਤਾ ਭਾਗੋ ਜੀ ਥੋੜ੍ਹੇ ਸਮੇਂ 'ਚ ਹੀ ਗੁਰੂ-ਕਿਰਪਾ ਸਦਕਾ ਨੌਂ-ਬਰ-ਨੌਂ ਹੋ ਗਏ ਅਤੇ ਇਨ੍ਹਾਂ ਦਾ ਗੁਰੂ-ਘਰ ਦੀ ਸੇਵਾ ਪ੍ਰਤੀ ਅਕੀਦਾ ਦੇਖ, ਗੁਰੂ ਜੀ ਨੇ ਇਨ੍ਹਾਂ ਨੂੰ ਸਿੱਖੀ ਪ੍ਰਚਾਰ ਦੀ ਜ਼ਿੰਮੇਵਾਰੀ ਵੀ ਸੌਂਪੀ। ਮਾਤਾ ਭਾਗੋ ਜੀ ਦੀ ਯਾਦ ਵਿਚ **ਗੁਰਦੁਆਰਾ ਮਾਤਾ ਭਾਗੋ ਜੀ** ਦਾ ਨਿਰਮਾਣ ਕੀਤਾ ਗਿਆ ਹੈ।

ਉਕਤ ਯੁੱਧ-ਸਥਲ ਅਤੇ ਗੁਰੂ ਜੀ ਤੇ ਭਾਈ ਮਹਾਂ ਸਿੰਘ ਮਿਲਾਪ-ਅਸਥਾਨ ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਸਾਹਿਬ ਦੇ ਨਾਂ ਨਾਲ ਦੁਨੀਆਂ ਭਰ 'ਚ ਪ੍ਰਸਿੱਧ ਹੋਇਆ। ਅੱਜ ਇਥੇ ਗੁਰੂ ਕੀਆਂ ਸੰਗਤਾਂ ਨੇ ਗੁਰੂ ਜੀ ਦੀ ਤੇ ਉਨ੍ਹਾਂ ਦੇ ਸੂਰਬੀਰ ਸ਼ਹੀਦ ਸਿੰਘਾਂ ਦੀ ਯਾਦ ਨੂੰ ਸਦੀਵੀ ਰੂਪ 'ਚ ਸੰਭਾਲਣ ਵਾਸਤੇ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਉਸਾਰ ਲਿਆ ਹੈ। ਇਸ ਅਸਥਾਨ ਦੀ ਉਸਾਰੀ ਵਿਚ ਗੁਰੂ ਕੀਆਂ ਸੰਗਤਾਂ ਦੇ ਨਾਲ-ਨਾਲ ਮਹਾਨ ਸੇਵਾ ਨਿਭਾਉਣ 'ਚ ਸਮੇਂ-ਸਮੇਂ ਭਾਈ ਦੇਸੂ ਸਿੰਘ ਤੇ ਭਾਈ ਲਾਲ ਸਿੰਘ ਕੈਥਲ, ਮਹਾਰਾਜਾ ਰਣਜੀਤ ਸਿੰਘ ਦੇ ਮਹਾਨ ਸਿੱਖ ਜਰਨੈਲ ਸਰਦਾਰ ਹਰੀ ਸਿੰਘ ਨਲੂਆ, ਬਾਬਾ ਗੁਰਮੁਖ ਸਿੰਘ, ਬਾਬਾ ਸਾਧੂ ਸਿੰਘ ਕਾਰ-ਸੇਵਾ ਵਾਲਿਆਂ ਅਤੇ ਸ. ਕਰਮ ਸਿੰਘ ਗੁਰੂ ਹਰਿਸਹਾਏ (ਫਿਰੋਜ਼ਪੁਰ) ਵਾਲਿਆਂ ਤਨ ਮਨ ਧਨ ਸਹਿਤ ਵਿਸ਼ੇਸ਼ ਯੋਗਦਾਨ ਪਾਇਆ।

ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਸਾਹਿਬ ਦੇ ਸਾਹਮਣੇ ਦੱਖਣ ਵਾਲੇ ਪਾਸੇ ਇਕ ਵੱਡੀ ਅਟਾਰੀ ਵੀ ਦੇਖਣ 'ਚ ਆਉਂਦੀ ਹੈ। ਇਸ ਦੀ ਉਸਾਰੀ ਮਹਾਰਾਜਾ ਹੀਰਾ ਸਿੰਘ ਨਾਭਾ ਨੇ ਟਿੱਕਾ ਰਿਪੁਦਮਨ ਸਿੰਘ ਦੇ ਜਨਮ ਦੀ ਖੁਸ਼ੀ ਦੇ ਮੌਕੇ

ਕਰਵਾਈ ਸੀ।

ਇਨ੍ਹਾਂ ਦੋਹਾਂ ਉਕਤ ਅਸਥਾਨਾਂ ਦੇ ਨਾਂ ਕਾਫੀ ਜ਼ਮੀਨ ਲੱਗੀ ਹੋਈ ਹੈ। ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਸਾਹਿਬ ਵਿਖੇ ਸਾਰੇ ਗੁਰਪੁਰਬ ਸ਼ਰਧਾ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ। ਮਾਘੀ ਮੁਕਤਸਰ ਦਾ ਜੋੜ-ਮੇਲਾ ਇਥੇ ਵਿਸ਼ੇਸ਼ ਰੂਪ 'ਚ ਮਨਾਇਆ ਜਾਂਦਾ ਹੈ। ਹਜ਼ਾਰਾਂ ਦੀ ਗਿਣਤੀ 'ਚ ਸਿੱਖ ਸੰਗਤਾਂ ਤੇ ਗੁਰੂ-ਘਰ ਦੇ ਸ਼ਰਧਾਲੂ ਇਸ ਪਵਿੱਤਰ ਅਸਥਾਨ ਦੀ ਧੂੜ ਮੱਥੇ ਲਾ ਕੇ ਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣਦੇ ਹਨ।

### *੨. ਸ੍ਰੀ ਮੁਕਤ ਸਰੋਵਰ*

ਇਹ ਸਰੋਵਰ ਪਹਿਲਾਂ ਖਿਦਰਾਣੇ ਦੀ ਢਾਬ ਅਖਵਾਉਂਦਾ ਸੀ। ਉਨ੍ਹਾਂ ਦਿਨਾਂ 'ਚ ਉਸ ਇਲਾਕੇ ਦੇ, ਪਾਣੀ ਦਾ ਇੱਕੋ-ਇੱਕ ਸ੍ਰੋਤ ਹੋਣ ਕਰਕੇ ਇਸ ਢਾਬ 'ਤੇ ਕਬਜ਼ਾ ਕਰਨਾ ਅਤੇ ਇਸ ਲਾਗਲੇ ਅਸਥਾਨ ਨੂੰ ਵੈਰੀ-ਦਲਾਂ ਨਾਲ ਟਾਕਰੇ ਵਾਸਤੇ ਚੁਣਨਾ ਗੁਰੂ ਜੀ ਦੀ ਕੁਸ਼ਲ ਰਣਨੀਤੀ ਦਾ ਇਕ ਠੋਸ ਪ੍ਰਮਾਣ ਹੈ। ਅਕਾਲ ਪੁਰਖ ਵੱਲੋਂ ਜਿੱਤ ਪ੍ਰਦਾਨ ਹੋਣ ਵਿਚ ਇਹ ਢਾਬ ਇਕ ਮਾਧਿਅਮ ਜਾਂ ਸਾਧਨ ਬਣੀ। ਨਗਰ ਦੇ ਅਸਥਾਨ ਲਈ 'ਮੁਕਤਸਰ' ਨਾਮਕਰਨ ਵੀ ਇਸ ਸਰੋਵਰ ਵੱਲ ਸੰਕੇਤ ਕਰਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਦੋ ਜਰਨੈਲਾਂ ਸਰਦਾਰ ਹਰੀ ਸਿੰਘ ਨਲੂਆ ਅਤੇ ਦੀਵਾਨ ਮੁਹਕਮ ਚੰਦ ਨੇ ਇਸ ਸਰੋਵਰ ਦੀ ਉਸਾਰੀ ਦੀ ਸੇਵਾ ਅਪਾਰ ਧਨ ਖਰਚ ਕੇ ਕਰਵਾਈ। ਉਪਰੰਤ ਮਹਾਰਾਜਾ ਪਟਿਆਲਾ, ਨਾਭਾ, ਜੀਂਦ ਅਤੇ ਫਰੀਦਕੋਟ ਦੀ ਸਹਾਇਤਾ ਨਾਲ ਸਿੱਖ ਰਜਮੈਂਟ ਨੰਬਰ ੧੪, ੩੫ ਅਤੇ ੩੬ ਨੇ ਉੱਦਮ ਕਰ ਕੇ ਇਹ ਸੇਵਾ ਸੰਪੂਰਨ ਕਰ ਕੇ ਸਰੋਵਰ ਨੂੰ ਅਜੋਕਾ ਰੂਪ ਪ੍ਰਦਾਨ ਕੀਤਾ। ਜਥੇਦਾਰ ਬਾਬਾ ਬਘੇਲ ਸਿੰਘ ਅਤੇ ਬਾਬਾ ਗੁਰਮੁਖ ਸਿੰਘ, ਬਾਬਾ ਸਾਧੂ ਸਿੰਘ ਕਾਰ-ਸੇਵਾ ਵਾਲਿਆਂ ਨੇ ਡੇਢ ਮੀਲ ਲੰਬੀ ਪੱਕੀ ਹੰਸਲੀ ਬਣਵਾ ਕੇ ਸਰੋਵਰ ਦੇ ਜਲ-ਨਿਕਾਸ ਅਤੇ ਜਲ ਭਰਨ ਦੀ ਸੁਚੱਜੀ ਵਿਵਸਥਾ ਸੁਨਿਸਚਿਤ ਕੀਤੀ ਹੈ।

### *੩. ਗੁਰਦੁਆਰਾ ਸ੍ਰੀ ਤੰਬੂ ਸਾਹਿਬ*

ਇਹ ਅਸਥਾਨ ਸ੍ਰੀ ਮੁਕਤ ਸਰੋਵਰ ਦੇ ਪੂਰਬੀ ਦੱਖਣੀ ਕੰਢੇ 'ਤੇ ਸਥਿਤ ਹੈ। ਇਥੇ ਜੰਗ ਦੇ ਵਕਤ ਝਾੜ ਤੇ ਕਰੀਰਾਂ ਦੇ ਝੁੰਡ ਹੁੰਦੇ ਸਨ। ਰਣਨੀਤੀ 'ਚ ਗੁਰੂ-ਬਖਸ਼ੀ ਸਿਖਲਾਈ ਤੇ ਸੂਝ-ਬੂਝ ਦਾ ਸਦਕਾ ਖਾਲਸਾ ਫੌਜਾਂ ਨੇ ਦੁਸ਼ਮਣ ਦੀ ਫੌਜ ਨੂੰ ਆਪਣੇ ਸੀਮਤ ਗਿਣਤੀ 'ਚ ਹੋਣ ਦਾ ਪਤਾ ਨਾ ਲੱਗਣ ਦੇਣ ਦੇ ਪੈਂਤੜੇ ਵਜੋਂ ਇਨ੍ਹਾਂ ਉੱਪਰ ਆਪਣੇ ਕੱਪੜੇ ਤੇ ਚਾਦਰੇ ਤਾਣ ਦਿੱਤੇ ਸਨ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਇਲਾਵਾ ਮਹਾਰਾਜਾ ਮਹਿੰਦਰ ਸਿੰਘ ਪਟਿਆਲੇ ਵਾਲਿਆਂ ਦਾ ਯੋਗਦਾਨ ਉਲੇਖਯੋਗ ਹੈ।

### *੪. ਗੁਰਦੁਆਰਾ ਸ਼ਹੀਦ ਗੰਜ ਸਾਹਿਬ*

ਇਹ ਉਹ ਅਸਥਾਨ ਹੈ ਜਿਥੇ ਗੁਰੂ ਜੀ ਨੇ ਇਲਾਕੇ ਦੇ ਸਿੱਖਾਂ ਦੀ ਮਦਦ ਨਾਲ ੪੦ ਸ਼ਹੀਦ ਸਿੰਘਾਂ ਦਾ ਸਸਕਾਰ ਕੀਤਾ। ਇਹ ਗੁਰ-ਅਸਥਾਨ ਗੁਰਦੁਆਰਾ ਟੁੱਟੀ

ਗੰਢੀ ਮੁਕਤਸਰ ਸਾਹਿਬ ਤੋਂ ਲਹਿੰਦੇ ਦੀ ਤਰਫ ਸਥਿਤ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਲਾਗੇ ਇਕ ਛੋਟਾ ਸਰੋਵਰ ਵੀ ਉਸਾਰਿਆ ਗਿਆ ਹੈ। ਮਾਘੀ ਦੇ ਮੌਕੇ ਇਥੇ ਹਜ਼ਾਰਾਂ ਦੀ ਤਾਦਾਦ ਵਿਚ ਸਿੱਖ ਸੰਗਤਾਂ ਪੁੱਜਦੀਆਂ ਹਨ।

### ੫. ਗੁਰਦੁਆਰਾ ਸ੍ਰੀ ਟਿੱਬੀ ਸਾਹਿਬ

ਇਹ ਗੁਰਦੁਆਰਾ ਸਾਹਿਬ ਸ੍ਰੀ ਮੁਕਤਸਰ ਸਾਹਿਬ ਤੋਂ ਡੇਢ ਮੀਲ ਲਹਿੰਦੇ ਦੀ ਤਰਫ ਹੈ। ਦਸਮੇਸ਼ ਪਿਤਾ ਜੀ ਨੇ ਟਿੱਬੀ ਸਾਹਿਬ ਦੇ ਅਸਥਾਨ ਤੋਂ ਮਾਰੋ-ਮਾਰ ਕਰਦੇ ਆ ਰਹੇ ਵੈਰੀ-ਦਲ ਨੂੰ ਆਪਣੀ ਕਮਾਨ 'ਚੋਂ ਤੀਰ ਚਲਾ ਕੇ ਠੱਲ੍ਹਿਆ। ਉੱਚੀ ਥਾਂ ਹੋਣ ਕਰਕੇ ਇਸ ਦੀ ਚੋਣ ਕੀਤੀ ਗਈ। ਇਸ ਅਸਥਾਨ ਦੀ ਉਸਾਰੀ ਦੀ ਸੇਵਾ ਵਿਚ ਸਿੱਖ ਸੰਗਤਾਂ ਦੇ ਨਾਲ ਸ੍ਰੀ ਮੁਕਤਸਰ ਸਾਹਿਬ ਦੇ ਪੁਜਾਰੀਆਂ ਜਥੇਦਾਰ ਬਘੇਲ ਸਿੰਘ, ਸੋਢੀ ਮਾਲਾ ਸਿੰਘ ਜੀ ਅਨੰਦਪੁਰ ਸਾਹਿਬ ਵਾਲਿਆਂ ਦਾ ਵਿਸ਼ੇਸ਼ ਉਲੇਖ ਕਰਨਾ ਬਣਦਾ ਹੈ। ਇਸ ਵਕਤ ਸ਼ਾਨਦਾਰ ਇਮਾਰਤ ਸੌ ਫੁੱਟ ਉੱਚੇ ਨਿਸ਼ਾਨ ਸਾਹਿਬ ਸਹਿਤ ਦੂਰੋਂ ਹੀ ਸ਼ੋਭਾ ਦੇ ਰਹੀ ਨਜ਼ਰ ਆਉਂਦੀ ਹੈ।

### ੬. ਗੁਰਦੁਆਰਾ ਰਕਾਬਸਰ ਸਾਹਿਬ

ਦਸਮੇਸ਼ ਪਾਤਸ਼ਾਹ ਜੀ ਜਦੋਂ ਟਿੱਬੀ ਸਾਹਿਬ ਤੋਂ ਉਤਰ ਕੇ ਰਣ-ਭੂਮੀ ਦੀ ਤਰਫ ਚਾਲੇ ਪਾਉਣ ਲੱਗੇ ਤਾਂ ਘੋੜੇ 'ਤੇ ਸਵਾਰੀ ਸਮੇਂ ਆਪ ਜੀ ਦੇ ਪਵਿੱਤਰ ਕਦਮ ਪਾਉਣ ਸਾਰ ਰਕਾਬ ਟੁੱਟ ਗਈ। ਉਹ ਟੁੱਟੀ ਹੋਈ ਰਕਾਬ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨੇ ਇਤਿਹਾਸਕ ਯਾਦ ਵਜੋਂ ਅਜੇ ਤਕ ਸੰਭਾਲੀ ਹੋਈ ਹੈ। ਧੰਨ ਹੈ ਗੁਰੂ ਕੀਆਂ ਸੰਗਤਾਂ ਦਾ ਬਿਹਬਲ ਪਿਆਰ ਜਿਨ੍ਹਾਂ ਇਸ ਅਸਥਾਨ ਨੂੰ ਗੁਰੂ-ਪ੍ਰੇਮ ਭਾਵਨਾ ਦੇ ਮਜੀਠੀ ਰੰਗ 'ਚ ਉਸਾਰਿਆ। ਇਸ ਗੁਰਦੁਆਰਾ ਸਾਹਿਬ ਦੇ ਨਾਲ ਇਕ ਪੱਕਾ ਸਰੋਵਰ ਵੀ ਉਸਾਰਿਆ ਗਿਆ ਹੈ। ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਨਾਲ ਹੀ ਜਥੇਦਾਰ ਬਘੇਲ ਸਿੰਘ ਦਾ ਯੋਗਦਾਨ ਉਲੇਖਯੋਗ ਹੈ।

### ੭. ਗੁਰਦੁਆਰਾ ਤਰਨਤਾਰਨ ਸਾਹਿਬ, ਮੁਕਤਸਰ ਸਾਹਿਬ

ਗੁਰੂ ਮਹਾਰਾਜ ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ) ਤੋਂ ਰੁਪਾਣੇ ਜਾਂਦਿਆਂ ਇਸ ਅਸਥਾਨ 'ਤੇ ਰੁਕੇ ਸਨ। ਇਸ ਅਸਥਾਨ 'ਤੇ ਉਸ ਸਮੇਂ ਇਕ ਛੱਪੜੀ ਸੀ। ਸਿੱਖ ਸੰਗਤ ਨੇ ਉਸ ਨੂੰ ਸਰੋਵਰ ਦੇ ਰੂਪ 'ਚ ਉਸਾਰਿਆ। ਗੁਰੂ ਜੀ ਦੇ ਪਾਵਨ ਫ਼ੁਰਮਾਨ ਦਾ ਸਦਕਾ ਸੰਗਤ ਤੇ ਸ਼ਰਧਾਲੂ-ਜਨ ਸਰੋਵਰ 'ਚ ਇਸ਼ਨਾਨ ਕਰ ਕੇ ਦੁੱਖ-ਤਕਲੀਫਾਂ ਤੋਂ ਮੁਕਤ ਹੁੰਦੇ ਹਨ।

### ੮. ਬੋਹੜ ਵਾਲਾ ਖੂਹ

ਖਿਦਰਾਣੇ ਦੀ ਢਾਬ ਦੇ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਦੀ ਉਸਾਰੀ ਸਮੇਂ ਜਲ-ਪੂਰਤੀ ਕਰਨ ਦੇ ਮਨੋਰਥ ਨਾਲ ਇਸ ਢਾਬ ਵਾਲੇ ਅਸਥਾਨ ਦੇ ਨੇੜੇ ਖੂਹ ਲਾਉਣ ਦੀ ਲੋੜ ਮਹਿਸੂਸਦਿਆਂ ਇਹ ਖੂਹ ਉਸਾਰਿਆ ਗਿਆ। ਸੇਵਾ-ਸੰਭਾਲ ਕਰਨ ਵਾਲੇ ਸਿੰਘਾਂ ਨੇ ਪੱਕੀਆਂ ਇੱਟਾਂ ੧੦ ਮੀਲ ਦੇ ਫਾਸਲੇ ਤੋਂ ਸਿਰ ਉੱਪਰ ਲਿਆ ਕੇ ਸੇਵਾ-ਸਿਦਕ ਦੀ ਇਕ ਵਿਸਮਾਦੀ ਉਦਾਹਰਣ ਪ੍ਰਸਤੁਤ ਕੀਤੀ। ਚੂਨੇ ਦੀ ਸੇਵਾ ਕੋਟਕਪੂਰੇ

ਦੀ ਤਰਫੋਂ ਹੋਈ। ਪ੍ਰਸਿੱਧ ਪੰਥਕ ਜਰਨੈਲ ਅਕਾਲੀ ਫੂਲਾ ਸਿੰਘ ਨੇ ਵੀ ਉਸਾਰੀ ਦੀ ਸੇਵਾ ਵਿਚ ਭਰਪੂਰ ਯੋਗਦਾਨ ਪਾਇਆ। ਇਸ ਖੂਹ ਦਾ ਪਾਣੀ ਅਤਿ ਖਾਰਾ ਹੋਣ ਕਰਕੇ ਪੀਣ ਦੇ ਕੰਮ ਨਹੀਂ ਆਉਂਦਾ। ਪਰ ਉਸਾਰੀ ਕਾਰਜ 'ਚ ਇਹ ਉਪਯੋਗ 'ਚ ਲਿਆਂਦਾ ਗਿਆ।

### *੯. ਸ੍ਰੀ ਕਲਗੀਧਰ ਨਿਵਾਸ- ਭਾਈ ਮਹਾਂ ਸਿੰਘ ਦੀਵਾਨ ਹਾਲ*

ਇਸ ਅਸਥਾਨ ਦੀ ਉਸਾਰੀ ਦੀ ਸੇਵਾ ਵਿਚ ਸਿੱਖ ਸੰਗਤਾਂ ਦੇ ਨਾਲ ਬਾਬਾ ਗੁਰਮੁਖ ਸਿੰਘ ਅਤੇ ਬਾਬਾ ਸਾਧੂ ਸਿੰਘ ਕਾਰ-ਸੇਵਾ ਵਾਲਿਆਂ ਦਾ ਸੇਵਾ-ਹਿੱਸਾ ਵਰਣਨਯੋਗ ਹੈ। ਪੂਰਵ ਉਸਰਿਆ ਅਸਥਾਨ ਸਿੱਖ ਸੰਗਤਾਂ ਦੀ ਵਧਦੀ ਰੌਣਕ ਦੇ ਮੱਦੇਨਜ਼ਰ ਢਾਹ ਕੇ ਭਾਈ ਮਹਾਂ ਸਿੰਘ ਦੀਵਾਨ ਹਾਲ ਬਹੁਤ ਸ਼ਾਨਦਾਰ ਅਤੇ ਖੁੱਲ੍ਹਾ ਉਸਾਰਿਆ ਗਿਆ ਹੈ। ਇਥੇ ਧਾਰਮਿਕ ਦੀਵਾਨ ਸਜਦੇ ਹਨ। ਸੰਗਤ ਹਰਿ-ਜੱਸ, ਗੁਰੂ-ਵਡਿਆਈ ਤੇ ਗੁਰਮਤਿ-ਵਿਚਾਰਾਂ ਦਾ ਲਾਹਾ ਖੱਟਦੀ ਹੈ।

### *੧੦. ਗੁਰਦੁਆਰਾ ਦਾਤਣਸਰ ਸਾਹਿਬ*

ਇਹ ਗੁਰਦੁਆਰਾ ਸਾਹਿਬ, ਗੁਰਦੁਆਰਾ ਟੁੱਟੀ ਗੰਢੀ ਸਾਹਿਬ ਤੋਂ ਲੱਗਭਗ ਦੋ ਫਰਲਾਂਗ ਲਹਿੰਦੇ ਦੀ ਤਰਫ ਸਥਿਤ ਹੈ। ਗੁਰੂ ਜੀ ਦੇ ਖਿਦਰਾਣਿਓਂ ਟਿੱਬੀ ਸਾਹਿਬ ਪਧਾਰਨ ਸਮੇਂ ਸਵੇਰੇ ਸਵੱਖਤੇ ਇਸ ਅਸਥਾਨ ਵਿਖੇ ਗੁਰੂ ਪਾਤਸ਼ਾਹ ਜੀ ਨੇ ਦਾਤਣ ਕੀਤੀ ਸੀ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ 'ਚ ਸਿੱਖ ਸੰਗਤਾਂ ਦੇ ਨਾਲ ਭਾਈ ਸ਼ੇਰ ਸਿੰਘ ਜੀ ਦਾ ਹਿੱਸਾ ਭਰਪੂਰ ਹੈ। ਇਕ ਛੋਟਾ ਪ੍ਰਕਾਸ਼ ਅਸਥਾਨ ਅਤੇ ਇਕ ਸਰੋਵਰ ਵੀ ਹੈ।

ਇਸ ਪਵਿੱਤਰ ਅਸਥਾਨ ਦੇ ਲਾਗੇ ਹੀ ਇਕ ਮੁਗ਼ਲ ਦੀ ਮਾੜੀ ਯਾਦ ਚੇਤੇ ਕਰਵਾਉਂਦੀ ਇਕ ਕਬਰ ਵੀ ਹੈ। ਇਸ ਥਾਂ ਇਹ ਮੁਗ਼ਲ ਭੇਸ ਬਦਲ ਕੇ ਗੁਰੂ ਜੀ 'ਤੇ ਜਾਨ-ਲੇਵਾ ਵਾਰ ਕਰਨ ਦੀ ਕੋਝੀ ਮਨਸ਼ਾ ਲੈ ਕੇ ਆਇਆ। ਗੁਰੂ ਜੀ ਦੇ ਹੱਥੋਂ ਗੜਵੇ ਦੀ ਕਾਰਗਰ ਸੱਟ ਖਾ ਕੇ ਥਾਏਂ ਹੀ ਚਿਤ ਹੋ ਕੇ ਆਪਣੀ ਕੀਤੀ ਦਾ ਫਲ ਭੁਗਤ ਗਿਆ। ਸਿੱਖ ਯਾਤਰੂ ਆਪਣੀ ਮਨੋਸਥਿਤੀ ਦਾ ਪ੍ਰਗਟਾਵਾ ਇਸ ਕਬਰ ਨੂੰ ਜੁੱਤੀਆਂ ਮਾਰ ਕੇ ਕਰਦੇ ਦੇਖੇ ਜਾ ਸਕਦੇ ਹਨ।

ਇਹ ਇਤਿਹਾਸਕ ਤੇ ਪਵਿੱਤਰ ਗੁਰ-ਅਸਥਾਨ ਗੁਰੂ ਜੀ ਅਤੇ ਉਨ੍ਹਾਂ ਦੀਆਂ ਖਾਲਸਾ ਫੌਜਾਂ ਦੇ ਕਾਰਨਾਮਿਆਂ ਨੂੰ ਸਾਨੂੰ ਸਦਾ ਹੀ ਯਾਦ ਕਰਵਾਉਂਦੇ ਰਹਿਣਗੇ।

### *ਸਹਾਇਕ ਪੁਸਤਕਾਂ :*


*੧. 'ਇਤਿਹਾਸ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ', ਲੇਖਕ ਸ. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰਕਾਸ਼ਕ- ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

*੨. 'ਸੋ ਥਾਨੁ ਸੁਹਾਵਾ', ਲੇਖਕ ਸ. ਰੂਪ ਸਿੰਘ, ਪ੍ਰਕਾਸ਼ਕ- ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*


■

# ਜੀਵਨ ਦਰਸ਼ਨ: ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

*-ਡਾ. ਰਛਪਾਲ ਸਿੰਘ**

ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜਨਮ ੧੯ ਮਾਘ, ੧੬੮੬ ਬਿਕ੍ਰਮੀ ਨੂੰ ਕਰਤਾਰਪੁਰ ਸਾਹਿਬ (ਪੰਜਾਬ) ਵਿਖੇ, ਬਾਬਾ ਗੁਰਦਿੱਤਾ ਜੀ ਦੇ ਗ੍ਰਹਿ ਵਿਖੇ ਹੋਇਆ ਸੀ। ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਜੀਵਨ-ਬ੍ਰਿਤਾਂਤ ਤੋਂ ਪਹਿਲਾਂ ਮਹਾਨ ਸਤਿਗੁਰੂ ਜੀ ਦੀ ਬੰਸਾਵਲੀ ਬਾਰੇ ਝਾਤ ਮਾਰ ਲੈਣੀ ਉਚਿਤ ਪ੍ਰਤੀਤ ਹੁੰਦੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਪੁੱਤਰ ਸਨ; ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਏ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਏ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ। ਅੱਗੋਂ ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ; ਧੀਰ ਮੱਲ ਜੀ ਅਤੇ ਗੁਰੂ ਹਰਿ ਰਾਇ ਜੀ। ਸਪੱਸ਼ਟ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਅਤੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ, ਬਾਬਾ ਗੁਰਦਿੱਤਾ ਜੀ ਨੇ ਦੂਣ ਹੰਡੂਰ ਦੇ ਰਾਜੇ ਤਾਰਾ ਚੰਦ ਤੋਂ ਭੋਇੰ ਮੁੱਲ ਲੈ, ਕੀਰਤਪੁਰ ਸਾਹਿਬ ਵਸਾਇਆ ਸੀ ਅਤੇ ਇਹ ਉਹੀ ਪਾਵਨ ਅਸਥਾਨ ਹੈ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਈਂ ਬੁੱਢਣ ਸ਼ਾਹ ਨੂੰ ਮਿਲੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੬ ਚੇਤ ੧੭੦੧ ਬਿਕ੍ਰਮੀ ਨੂੰ ਕੀਰਤਪੁਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ ਸਨ ਅਤੇ ਉਨ੍ਹਾਂ ਨੇ ਇਸ ਤੋਂ ਪਹਿਲਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਧੁਰ ਦਰਗਾਹੀ ਰੱਬੀ ਦਾਤ 'ਗੁਰਗੱਦੀ' ਦੀ ਬਖਸ਼ਿਸ਼ ਕਰ ਦਿੱਤੀ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਪਿਤਾ ਪੁਰਖੀ ਨਰੋਈ ਪਰੰਪਰਾ ਅਨੁਸਾਰ, ਜਿਥੇ ਲੋਕਾਈ ਨੂੰ ਪ੍ਰਭੂ-ਨਾਮ ਅਤੇ ਗੁਰਬਾਣੀ ਨਾਲ ਜੋੜਨ ਦਾ ਤਕੜਾ ਉਪਰਾਲਾ ਅਰੰਭਿਆ, ਉਥੇ ਸਮਾਜਿਕ ਕਲਿਆਣ ਲਈ ਬਹੁਤ ਸਾਰੇ ਲੋਕ-ਭਲਾਈ ਦੇ ਕੰਮ ਵੀ ਕੀਤੇ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਰੰਭ ਹੋਈ ਇਸ ਮਹਾਨ ਵਿਚਾਰਧਾਰਾ ਵਿਚ ਰਤੀ ਭਰ ਵੀ ਫਰਕ ਨਹੀਂ ਸੀ। ਗੁਰਬਾਣੀ ਦੇ ਮਹਾਨ ਵਾਕ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ' ਅਨੁਸਾਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਗਰੀਬਾਂ, ਨਿਆਸਰਿਆਂ ਅਤੇ ਰੋਗੀਆਂ ਦੀ ਸਹਾਇਤਾ ਲਈ ਕਈ ਮਹਾਨ ਕਾਰਜ ਕੀਤੇ। ਜਹਾਂਗੀਰ ਦੇ ਰਾਜ-ਕਾਲ ਸਮੇਂ ਕਸ਼ਮੀਰ ਵਿਚ ਗਿਲਟੀ ਤਾਪ ਨਾਲ ਬਹੁਤ ਸਾਰੇ ਲੋਕ ਮਰ ਰਹੇ ਸਨ। ਗੁਰੂ ਸਾਹਿਬ ਨੇ ਜਲਦੀ ਨਾਲ ਕਸ਼ਮੀਰ ਪਹੁੰਚ ਕੇ, ਰੋਗੀਆਂ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ। ਇਸੇ ਪ੍ਰਕਾਰ ਲਾਹੌਰ ਦੇ ਇਲਾਕੇ

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਦੇ ਇਰਦ-ਗਿਰਦ ਵੀ ਇਸ ਭਿਆਨਕ ਬਿਮਾਰੀ ਦਾ ਸ਼ਿਕਾਰ ਹੋਏ ਲੋਕਾਂ ਲਈ 'ਮੇਰਾ ਬੈਦੁ ਗੁਰੂ ਗੋਵਿੰਦਾ' ਅਨੁਸਾਰ ਲੰਗਰ, ਬਸਤਰ, ਦਵਾਈਆਂ, ਦਾਰੂ ਆਦਿ ਨਾਲ ਬਹੁਪੱਖੀ ਸਹਾਇਤਾ ਕੀਤੀ। ਪੂਰੇ ਇਲਾਕੇ ਵਿਚ ਗੁਰੂ ਜੀ ਦੀ ਸ਼ੋਭਾ ਦਿਨ-ਬ-ਦਿਨ ਵਧਣ ਲੱਗੀ। ਗੁਰੂ ਜੀ ਜਿੱਥੇ ਰੋਗੀਆਂ ਲਈ ਦਵਾ-ਦਾਰੂ ਅਤੇ ਭੋਜਨ ਆਦਿ ਦਾ ਪ੍ਰਬੰਧ ਕਰਵਾਉਂਦੇ, ਉਥੇ ਲੋਕਾਈ ਨੂੰ ਫੋਕਟ ਭਰਮ-ਜਾਲ, ਵਹਿਮਾਂ, ਅਡੰਬਰਾਂ ਵਿੱਚੋਂ ਕੱਢ ਕੇ ਅਕਾਲ ਪੁਰਖ ਦੇ ਝੰਡੇ ਹੇਠ ਇਕੱਤਰ ਕਰਨ ਲੱਗੇ। ਉਸ ਸਮੇਂ ਪੰਜਾਬ, ਲਾਹੌਰ, ਕਸ਼ਮੀਰ ਵਿਚ ਏਨੀ ਜ਼ਬਰਦਸਤ ਔੜ ਲੱਗੀ ਕਿ ਅਨਾਜ ਦਾ ਕਾਲ ਪੈ ਗਿਆ। ਬਾਦਸ਼ਾਹ ਸ਼ਾਹ ਜਹਾਨ ਵੱਲੋਂ ਸ਼ਾਹੀ ਖਜ਼ਾਨੇ ਵਿੱਚੋਂ ਕਰਵਾਏ ਗਏ ਅਨਾਜ ਪ੍ਰਬੰਧ ਬਹੁਤ ਹੀ ਘੱਟ ਸਨ। ਲੋਕ ਭੁੱਖ ਨਾਲ ਮਰਨ ਲੱਗੇ। ਉਸ ਤੋਂ ਪਿੱਛੋਂ ਫਿਰ ਮੀਂਹ ਏਨਾ ਪਿਆ ਕਿ ਲੋਕਾਂ ਦੇ ਘਰ-ਬਾਰ ਤਬਾਹ ਹੋ ਗਏ। ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਸਿੱਖ-ਸੰਗਤਾਂ ਵਿਚ ਦਸਵੰਧ ਦੀ ਮਰਿਯਾਦਾ ਨੂੰ ਵਧੇਰੇ ਪ੍ਰਚਾਰਿਆ ਅਤੇ ਇਸ ਦਸਵੰਧ ਤੋਂ ਪ੍ਰਾਪਤ ਰਸਦਾਂ ਅਤੇ ਧਨ ਨੂੰ ਗਰੀਬਾਂ, ਬੇਸਹਾਰਿਆਂ, ਰੋਗੀਆਂ ਦੀ ਸਹਾਇਤਾ ਲਈ ਵਰਤਿਆ ਜਿਸ ਦੇ ਸਿੱਟੇ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰ-ਘਰ ਦੀ ਮਹਿਮਾ ਹੋਰ ਵੀ ਵਧਣ ਲੱਗੀ ਅਤੇ ਲੋਕ ਧੜਾ-ਧੜ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸੰਗਤ ਨਾਲ ਜੁੜਨ ਲੱਗ ਪਏ। ਗੁਰੂ ਜੀ ਦੀ ਨਿਤਾਪ੍ਰਤੀ ਵਧਦੀ ਹੋਈ ਸੋਭਾ ਤੋਂ ਬਾਦਸ਼ਾਹ ਸ਼ਾਹ ਜਹਾਨ ਵੀ ਔਖਾ ਹੀ ਰਹਿੰਦਾ ਸੀ। ਪਰ ਸ਼ਾਹ ਜਹਾਨ ਇਸ ਗੱਲ ਤੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਵੀ ਸੀ ਕਿ ਉਹ ਪਰਜਾ ਦੀ ਬਿਪਤਾ ਵੇਲੇ, ਦੁਖੀਆਂ ਦੇ ਸੱਚੇ ਦਰਦੀ ਬਣੇ। ਕਿਉਂਕਿ ਗੁਰੂ ਜੀ ਸੰਗਤਾਂ ਸਮੇਤ ਦਿਨ-ਰਾਤ ਇਕ ਕਰ ਕੇ ਸੇਵਾ ਕਰ ਰਹੇ ਸਨ। ਇਸ ਦਾ ਪ੍ਰਭਾਵ ਸ਼ਾਹ ਜਹਾਨ ਉੱਤੇ ਬਹੁਤ ਵਧੀਆ ਪੈ ਰਿਹਾ ਸੀ। ਉਸ ਸਮੇਂ ਪੰਜਾਬ ਦਾ ਗਵਰਨਰ ਦਾਰਾ ਸ਼ਿਕੋਹ ਸੀ, ਜੋ ਗੁਰੂ ਜੀ ਦੀ ਸੰਗਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਗੁਰੂ-ਘਰ ਦੇ ਲੰਗਰਾਂ ਲਈ, ਕੁਝ ਪਿੰਡਾਂ ਦੀ ਜਗੀਰ ਦੇਣ ਲਈ ਗੁਰੂ ਜੀ ਨੂੰ ਪੇਸ਼ਕਸ਼ ਕੀਤੀ ਪਰ ਗੁਰੂ ਜੀ ਨੇ ਇਹ ਕਹਿ ਕੇ ਸਾਫ ਨਾਂਹ ਕਰ ਦਿੱਤੀ ਕਿ "ਗੁਰੂ-ਘਰ ਦੇ ਲੰਗਰ ਅਕਾਲ ਪੁਰਖ ਦੀ ਬਖਸ਼ਿਸ਼ ਅਤੇ ਸਿੱਖ ਸੰਗਤਾਂ ਦੇ ਪਿਆਰ ਤੇ ਸਹਿਯੋਗ ਨਾਲ ਹੀ ਚੱਲਦੇ ਹਨ।"

ਸ਼ਾਹ ਜਹਾਨ ਦੇ ਚਾਰ ਪੁੱਤਰ ਸਨ : ਦਾਰਾ ਸ਼ਿਕੋਹ, ਸੁਜਾਹ, ਔਰੰਗਜ਼ੇਬ ਅਤੇ ਮੁਰਾਦ। ਗੱਦੀ ਪ੍ਰਾਪਤ ਕਰਨ ਲਈ ਸਾਰਿਆਂ ਵਿਚ ਈਰਖਾ ਅਤੇ ਵੈਰ ਰਹਿੰਦਾ ਸੀ। ੧੮ ਜੂਨ ੧੬੫੮ ਈ. ਨੂੰ ਔਰੰਗਜ਼ੇਬ ਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰ ਲਿਆ, ਮੁਰਾਦ ਨੂੰ ਵੀ ਗ੍ਰਿਫਤਾਰ ਕਰ ਲਿਆ। ਆਪਣੇ ਵੱਡੇ ਭਰਾ ਦਾਰਾ ਨੂੰ ਮਰਵਾ ਦਿੱਤਾ ਅਤੇ ਆਪ ਦਿੱਲੀ ਦੇ ਤਖ਼ਤ ਦਾ ਵਾਰਸ ਬਣ ਬੈਠਾ। ਸਿੱਖਾਂ ਦੀ ਵਧ ਰਹੀ ਤਾਕਤ ਤੇ ਗਿਣਤੀ ਤੋਂ ਔਰੰਗਜ਼ੇਬ ਕਾਫੀ ਔਖਾ ਸੀ। ਉਹ ਇਸ ਲਹਿਰ ਨੂੰ ਖ਼ਤਮ

ਕਰਨਾ ਚਾਹੁੰਦਾ ਸੀ ਜਾਂ ਇਸ ਗੁਰਮਤਿ-ਲਹਿਰ ਵਿਚ ਫੁੱਟ ਪਾ ਕੇ, ਇਸ ਨੂੰ ਕਮਜ਼ੋਰ ਕਰਨਾ ਉਸ ਦਾ ਨਿਸ਼ਾਨਾ ਸੀ।

ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਆਉਣ ਲਈ ਸੁਨੇਹਾ ਭੇਜਿਆ। ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਬਾਬਾ ਰਾਮ ਰਾਏ ਜੀ ਦੇ ਨਾਲ ਕੁਝ ਚੰਗੀ ਸੂਝ-ਬੂਝ ਵਾਲੇ ਪ੍ਰਚਾਰਕ (ਮਸੰਦ) ਭੇਜ ਦਿੱਤੇ। ਬਾਬਾ ਰਾਮ ਰਾਇ ਜੀ ਗੁਰਮਤਿ ਵਿਚ ਚੰਗੀ ਸੂਝ ਰੱਖਣ ਵਾਲੇ ਹਾਜ਼ਰ-ਜੁਆਬ ਸਨ। ਔਰੰਗਜ਼ੇਬ ਉੱਪਰ ਇਸ ਦਾ ਵਧੀਆ ਪ੍ਰਭਾਵ ਪਿਆ। ਪਰ ਕਾਜ਼ੀਆਂ ਤੇ ਮੁਲਾਣਿਆਂ ਨੂੰ ਔਰੰਗਜ਼ੇਬ ਤੇ ਬਾਬਾ ਰਾਮ ਰਾਏ ਦੀ ਨੇੜਤਾ ਚੁਭਣ ਲੱਗੀ। ਇਕ ਦਿਨ ਕਾਜ਼ੀਆਂ ਦੇ ਕਹਿਣ 'ਤੇ ਔਰੰਗਜ਼ੇਬ ਨੇ ਬਾਬਾ ਰਾਮ ਰਾਏ ਜੀ ਤੋਂ ਪੁੱਛਿਆ ਕਿ ਗੁਰਬਾਣੀ ਵਿਚ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥' ਵਿਚ ਮੁਸਲਮਾਨ ਦੀ ਨਿੰਦਿਆ ਲਿਖੀ ਗਈ ਹੈ ਤਾਂ ਝਟਪਟ ਹਾਜ਼ਰ-ਜੁਆਬ ਬਾਬਾ ਰਾਮ ਰਾਇ ਜੀ ਨੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ ਇਹ ਕਹਿ ਦਿੱਤਾ ਕਿ "ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਮਿੱਟੀ ਬੇਈਮਾਨ ਕੀ' ਦਾ ਉਚਾਰਣ ਕੀਤਾ ਪਰ ਲਿਖਾਰੀ ਨੇ ਗਲਤੀ ਨਾਲ 'ਮਿਟੀ ਮੁਸਲਮਾਨ ਕੀ' ਲਿਖ ਦਿੱਤਾ ਹੈ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਇਹ ਖ਼ਬਰ ਮਿਲੀ ਕਿ ਧੁਰ ਦਰਗਾਹੀ, ਰੱਬੀ ਗੁਰਬਾਣੀ ਵਿਚ, ਰਾਮ ਰਾਇ ਨੇ ਤਬਦੀਲੀ ਕਰ ਦਿੱਤੀ ਹੈ ਤਾਂ ਗੁਰੂ ਜੀ ਨੇ ਰਾਮ ਰਾਇ ਨੂੰ ਸੁਨੇਹਾ ਭੇਜ ਦਿੱਤਾ ਕਿ 'ਤੁਸਾਂ ਔਰੰਗਜ਼ੇਬ ਨਾਲ ਮਿੱਤਰਤਾ ਅਤੇ ਅਸਰ-ਰਸੂਖ ਰੱਖਣ ਲਈ, ਗੁਰੂ ਨਾਨਕ ਪਾਤਸ਼ਾਹ ਦੀ ਨਿਰਾਦਰੀ ਕੀਤੀ ਹੈ, ਇਸ ਲਈ ਤੁਸੀਂ ਸਾਡੇ ਕੋਲ ਬਿਲਕੁਲ ਨਾ ਆਉਣਾ।" ਇਹ ਵੀ ਕਾਰਨ ਸੀ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ, ਆਪਣੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ, ਗੁਰਤਾਗੱਦੀ ਦੀ ਅਮੋਲਕ ਦਾਤ ਦਾ ਅਗਲਾ ਵਾਰਸ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਬਣਾਇਆ ਸੀ।

ਸਾਖੀ ਆਉਂਦੀ ਹੈ ਕਿ ਇਕ ਦਿਨ ਗੁਰੂ ਜੀ ਮੰਜੇ ਉੱਪਰ ਅਰਾਮ ਕਰ ਰਹੇ ਸੀ ਕਿ ਕੁਝ ਸਿੱਖ-ਸੰਗਤਾਂ ਪ੍ਰੇਮ-ਮਈ ਬਾਣੀ ਦੇ ਰਲ ਕੇ ਸ਼ਬਦ ਪੜ੍ਹਦੀਆਂ ਹੋਈਆਂ ਆਈਆਂ। ਜਦੋਂ ਗੁਰੂ ਜੀ ਨੇ ਆਵਾਜ਼ ਸੁਣੀ, ਇਕ ਦਮ ਕਾਹਲੀ ਨਾਲ ਮੰਜੇ ਤੋਂ ਹੇਠਾਂ ਉਤਰ ਆਏ ਤੇ ਆਪ ਜੀ ਦੇ ਪੈਰ ਨੂੰ ਸੱਟ ਵੀ ਲੱਗ ਗਈ। ਇਹ ਸਭ ਗੁਰੂ ਜੀ ਦਾ ਗੁਰਬਾਣੀ ਅਤੇ ਸੰਗਤਾਂ ਪ੍ਰਤੀ ਅਥਾਹ ਸਤਿਕਾਰ ਹੀ ਸੀ।

ਨਿਰਸੰਦੇਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚਲੀ ਆ ਰਹੀ, ਧੁਰ ਦਰਗਾਹੀ ਇਲਾਹੀ ਜੋਤ-ਜੁਗਤ ਦੇ ਵਾਰਸ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਮਹਿਮਾ ਇਕ ਜੀਭ ਅਤੇ ਇਕ ਕਲਮ ਤੋਂ ਲਿਖੀ ਹੀ ਨਹੀਂ ਜਾ ਸਕਦੀ। ਇਹ ਅਕੱਥ, ਅਕਹਿ ਅਤੇ ਅਪਰੰਪਰ ਹੈ। ਜਿੰਨੀ ਕੁ ਸੂਝ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ,ਕੇਵਲ ਉਸੇ ਅਨੁਸਾਰ ਹੀ ਤੁਛ ਮਾਤਰ ਕਿਹਾ ਜਾ ਸਕਦਾ ਹੈ। ਆਪਣੀ ਮਹਿਮਾ ਉਹ ਆਪ ਹੀ ਜਾਣੇ! ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਵਿਸ਼ਵ-ਸ਼ਾਂਤੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਮਨੁੱਖਤਾ ਦੇ ਅਧਿਆਤਮਕ ਅਤੇ ਸੰਸਾਰਕ ਜੀਵਨ ਦੇ ਵਿਕਾਸ, ਤਰੱਕੀ, ਰੱਖਿਆ-ਸੁਰੱਖਿਆ, ਪ੍ਰਫੁਲਤਾ, ਖੁਸ਼ਹਾਲੀ, ਸੁਖ ਅਤੇ ਅਮਨ-ਸ਼ਾਂਤੀ ਲਈ ਧਰਮ ਅਤੇ ਰਾਜਨੀਤੀ ਦੀ ਲੋੜ ਹੈ। ਧਰਮ ਮਨੁੱਖ ਨੂੰ ਅਧਿਆਤਮਕ ਖੇਤਰ ਵਿਚ ਵਿਕਾਸ ਕਰਨ ਅਤੇ ਮਨੁੱਖ ਦੇ ਸਰੀਰਿਕ ਉੱਦਮ ਮਨੁੱਖ ਨੂੰ ਰਿਜ਼ਕ ਰੋਟੀ (ਕੁੱਲੀ, ਗੁੱਲੀ, ਜੁੱਲੀ), ਸੁਰੱਖਿਆ ਅਤੇ ਹੋਰ ਦੁਨਿਆਵੀ ਸੁਖਾਂ ਦੀ ਪ੍ਰਾਪਤੀ ਲਈ ਜ਼ਰੂਰੀ ਹਨ। ਲੱਗਭਗ ਸਾਰੇ ਧਰਮਾਂ ਵਿਚ ਜਿਸ ਤਰ੍ਹਾਂ ਮਨੁੱਖੀ ਜ਼ਿੰਦਗੀ ਵਿਚ ਸਰੀਰ ਅਤੇ ਆਤਮਾ ਦੀ ਇਕ-ਦੂਸਰੇ ਉੱਤੇ ਨਿਰਭਰਤਾ ਹੈ ਉਸੇ ਤਰ੍ਹਾਂ ਧਰਮ ਅਤੇ ਰਾਜਨੀਤੀ ਦੀ ਇਕ-ਦੂਜੇ ਉੱਤੇ ਨਿਰਭਰਤਾ ਹੈ। ਇਹ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਧਰਮ ਅਤੇ ਰਾਜਨੀਤੀ ਦੋਵਾਂ ਵਿਚ ਪੂਰਾ ਸਮਤੋਲ (Balance) ਰੱਖਣਾ ਅਤੀ ਜ਼ਰੂਰੀ ਹੈ। ਇਸ ਸਮਤੋਲ ਦੀ ਘਾਟ ਮਨੁੱਖੀ ਜ਼ਿੰਦਗੀ ਲਈ ਘਾਤਕ ਸਿੱਧ ਹੁੰਦੀ ਹੈ ਅਤੇ ਮਨੁੱਖੀ ਜੀਵਨ ਦੇ ਵਿਕਾਸ ਵਿਚ ਰੁਕਾਵਟ ਖੜ੍ਹੀ ਕਰਦੀ ਹੈ। ਧਰਮ ਰਹਿਤ ਰਾਜਨੀਤੀ ਮਨੁੱਖ ਨੂੰ ਚੰਗੇਜ ਖਾਂ ਅਤੇ ਹਲਾਕੂ ਜਿਹਾ ਬਣਾ ਦਿੰਦੀ ਹੈ ਅਤੇ ਮਨੁੱਖ ਕੇਵਲ ਤੇ ਕੇਵਲ ਦਰਿੰਦਾ ਹੀ ਬਣ ਕੇ ਰਹਿ ਜਾਂਦਾ ਹੈ। ਕਿਸੇ ਇਸਲਾਮੀ ਵਿਦਵਾਨ ਕਵੀ ਨੇ ਠੀਕ ਹੀ ਕਿਹਾ ਹੈ:

*ਜਲਾਲੇ ਪਾਦਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,*
*ਹੋ ਜ਼ੁਦਾ ਦੀਂ** ਸੇ ਸਿਆਸਤ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖੀ ਇਤਿਹਾਸ ਧਰਮ ਅਤੇ ਰਾਜਨੀਤੀ ਦੁਆਲੇ ਹੀ ਘੁੰਮਦਾ ਹੈ। ਇਹ ਜ਼ਰੂਰੀ ਹੈ ਕਿ ਰਾਜਨੀਤੀ ਧਰਮ ਤੋਂ ਸੇਧ ਲੈ ਕੇ ਕਾਰਜ਼ਸ਼ੀਲ ਹੋਵੇ ਅਤੇ ਰਾਜਨੀਤੀ ਧਰਮ ਦੀ ਸੁਰੱਖਿਆ ਯਕੀਨੀ ਬਣਾਵੇ।

ਧਰਮ ਨੇ ਮਨੁੱਖ ਦੇ ਅੰਦਰ ਸ਼ੀਲ, ਸੰਤੋਖ, ਸਹਿਜ, ਸਹਿਣਸ਼ੀਲਤਾ, ਨਿਮਰਤਾ, ਸੇਵਾ, ਪਰਉਪਕਾਰ, ਨੇਕੀ, ਆਪਸੀ ਭਾਈਚਾਰਾ ਆਦਿ ਸਦਗੁਣ ਪੈਦਾ ਕਰਨੇ ਹੁੰਦੇ ਹਨ। ਰਾਜਨੀਤੀ ਜਿੰਨਾ ਚਿਰ ਧਰਮ ਦੇ ਕੁੰਡੇ ਹੇਠ ਰਹੇਗੀ ਉਨ੍ਹਾਂ ਚਿਰ ਰਾਜ ਕਰਨ ਵਾਲੇ ਲੋਕ ਸਰਬੱਤ ਦੇ ਭਲੇ, ਸਾਂਝੀਵਾਲਤਾ, ਲੋਕਾਂ ਦੀ ਜਾਨ-ਮਾਲ ਦੀ ਸੁਰੱਖਿਆ ਅਤੇ ਲੋਕ-ਭਲਾਈ ਦੇ ਕੰਮ ਹੀ ਕਰਨਗੇ ਅਰਥਾਤ ਰਾਜਨੀਤਿਕ ਸ਼ਕਤੀ ਨੇ ਜਿੱਥੇ ਮਨੁੱਖੀ ਵਿਕਾਸ ਲਈ ਕਾਰਜਸ਼ੀਲ ਹੋਣਾ ਹੈ ਉਥੇ ਧਰਮ ਦੀ ਰੱਖਿਆ ਵੀ ਕਰਨੀ ਹੈ। ਸਾਰੇ ਧਰਮਾਂ ਵਿਚ ਇਹ ਸਿਧਾਂਤ ਅਤੇ ਫਿਲਾਸਫੀ ਹੋਣ ਦੇ ਬਾਵਜੂਦ ਸੰਸਾਰ ਨੇ ਦੋ ਵੱਡੇ ਮਹਾਂ ਯੁੱਧ ਵੇਖੇ

---

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*
*** ਦੀਨ।*

ਹਨ। ਕਿਸੇ ਨਾ ਕਿਸੇ ਦੇਸ਼ ਦੀ ਦੂਜੇ ਦੇਸ਼ ਨਾਲ ਲੜਾਈ ਨਿੱਤ ਹੀ ਰਹਿੰਦੀ ਹੈ। ਇਸ ਦੇ ਨਾਲ ਹੀ ਵੱਡੇ-ਵੱਡੇ ਦਾਅਵੇ ਬੰਨ੍ਹਣ ਵਾਲਾ ਸਿਕੰਦਰ, ਨਿਪੋਲੀਅਨ ਬੋਨਾਪਾਰਟ ਅਤੇ ਹਿਟਲਰ ਆਦਿ ਨੇ ਵੀ ਸੰਸਾਰ-ਜੇਤੂ ਬਣਨ ਲਈ ਵੱਡੀਆਂ ਜਿੱਤਾਂ ਪ੍ਰਾਪਤ ਕਰਦਿਆਂ ਨਿਰਦੋਸ਼ ਲੋਕਾਂ ਦਾ ਬੇਤਹਾਸ਼ਾ ਖ਼ੂਨ ਵਹਾਇਆ ਹੈ। ਚੰਗੇਜ਼ ਖਾਂ, ਹਲਾਕੂ, ਨਾਦਰਸ਼ਾਹ, ਬਾਬਰ ਅਤੇ ਔਰੰਗਜ਼ੇਬ ਅਜਿਹੀ ਹੀ ਕੜੀ ਵਿਚ ਗਿਣੇ ਜਾਣ ਵਾਲੇ ਹਨ। ਇਤਿਹਾਸ ਗਵਾਹ ਹੈ ਕਿ ਹਵਸ ਅਤੇ ਲੋਭ-ਲਾਲਚ ਕਾਰਨ ਧਰਮ ਦੇ ਨਾਂ 'ਤੇ ਜਨੂੰਨ ਪੈਦਾ ਕਰ ਕੇ ਜਹਾਦ ਦੇ ਨਾਅਰੇ ਲਾ ਕੇ, "ਧਰਮ ਨੂੰ ਖਤਰੇ" ਦੀ ਦੁਹਾਈ ਦੇ ਕੇ, ਦੇਸ਼ ਅੰਦਰ ਆਰਥਿਕ ਖੁਸ਼ਹਾਲੀ ਲਿਆਉਣ ਦੇ ਨਾਅਰੇ ਲਾ ਕੇ, ਦੇਸ਼ ਦੀਆਂ ਹੱਦਾਂ ਵਧਾਉਣ ਦੇ ਸਬਜ਼ ਬਾਗ਼ ਦਿਖਾ ਕੇ ਧਾਰਮਿਕ ਕੱਟੜਵਾਦੀਆਂ ਅਤੇ ਜੰਗਜੂਆਂ ਨੇ ਧਰਮ ਨੂੰ ਘੋੜੀ ਬਣਾ ਕੇ ਅਤੇ ਭੋਲੇ-ਭਾਲੇ ਲੋਕਾਂ ਅੰਦਰ ਜਨੂੰਨ ਖੜ੍ਹਾ ਕਰ ਕੇ ਬੇਅੰਤ ਖ਼ੂਨ ਵਹਾਇਆ ਅਤੇ ਘੁੱਗ ਵੱਸਦੇ ਸੰਸਾਰ ਦੀ ਸ਼ਾਂਤੀ ਅੰਦਰ ਸਰਬਨਾਸ਼ੀ ਭੁਚਾਲ ਲਿਆਂਦੇ। ਇਸ ਤਰ੍ਹਾਂ ਧਰਮ ਅਤੇ ਰਾਜਨੀਤੀ ਨੂੰ ਲੋਕ-ਭਲਾਈ ਅਤੇ ਪਰਉਪਕਾਰ ਦੀ ਥਾਂ ਲੋਕਾਈ ਦੀ ਲੁੱਟ, ਕੁੱਟ ਅਤੇ ਉਸ ਦਾ ਖ਼ੂਨ ਵਹਾਉਣ ਅਤੇ ਆਪਣੀਆਂ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਪੂਰੀਆਂ ਕਰਨ ਲਈ ਵੀ ਵਰਤਦੇ ਰਹੇ ਹਨ। ਇਨ੍ਹਾਂ ਲੋਕਾਂ ਨੇ ਧਰਮ ਅਤੇ ਰਾਜਨੀਤੀ ਦਾ ਸਰੂਪ ਹੀ ਬਦਲ ਦਿੱਤਾ ਅਤੇ ਧਰਮ ਅਤੇ ਰਾਜਨੀਤੀ ਨੂੰ ਕਰੂਰ ਅਤੇ ਕਰੂਪ ਚਿਹਰੇ ਤੇ ਸੁਭਾਅ ਵਾਲਾ ਬਣਾ ਕੇ ਰੱਖ ਦਿੱਤਾ ਹੈ। ਧਰਮ ਅਤੇ ਰਾਜਨੀਤੀ ਦੇ ਅਰਥ ਹੀ ਬਦਲ ਦਿੱਤੇ ਹਨ। ਕਿਸੇ ਸ਼ਾਇਰ ਨੇ ਅਜਿਹੇ ਹਵਸੀ ਬਿਰਤੀ ਵਾਲੇ ਲੋਕਾਂ ਬਾਰੇ ਠੀਕ ਹੀ ਲਿਖਿਆ ਹੈ:

*ਹਬਸ਼ ਮੇਂ ਬੰਦੇ ਦੇਖੋ, ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਤੋ ਕਿਆ ਵੋ ਖ਼ੁਦਾ ਕੋ ਬੇਚ ਦੇਤੇ ਹੈਂ।*

ਪੁਰਾਣਕ ਅਤੇ ਪੁਰਾਤਨ ਕਥਾਵਾਂ ਅਨੁਸਾਰ ਚਚੇਰੇ ਭਰਾਵਾਂ ਕੌਰਵਾਂ-ਪਾਂਡਵਾਂ ਦਰਮਿਆਨ ਮਹਾਂਭਾਰਤ ਦਾ ਯੁੱਧ, ਹਿੰਦੂਆਂ ਅਤੇ ਬੋਧੀਆਂ ਦਾ ਆਪਸੀ ਕਤਲੇਆਮ, ਪਰਸੂਰਾਮ ਅਤੇ ਕਸ਼ੱਤਰੀਆਂ ਦੀ ਆਪਸੀ ਟੱਕਰ, ਇਥੋਂ ਤਕ ਕਿ ਮੁਸਲਮਾਨਾਂ ਅੰਦਰ ਸ਼ੀਆ ਅਤੇ ਸੁੰਨੀ ਫਿਰਕਿਆਂ ਦਰਮਿਆਨ ਲੰਬੇ ਸਮੇਂ ਤੋਂ ਚੱਲਿਆ ਆ ਰਿਹਾ ਖ਼ੂਨੀ ਸੰਘਰਸ਼ ਅਤੇ ਅਜੋਕੇ ਸਮੇਂ ਵਿਚ ਭਾਰਤੀ ਉਪ ਮਹਾਂਦੀਪ ਵਿਚ ਈਸਾਈਆਂ-ਹਿੰਦੂਆਂ ਤੇ ਮੁਸਲਮਾਨਾਂ-ਹਿੰਦੂਆਂ ਦਰਮਿਆਨ ਤਣਾਅ ਆਦਿ ਸਭ ਧਾਰਮਿਕ ਕੱਟੜਵਾਦ, ਜ਼ਰ, ਜੋਰੂ ਅਤੇ ਜ਼ਮੀਨ ਖ਼ਾਤਰ ਹੀ ਹੋਏ ਅਤੇ ਹੋ ਰਹੇ ਹਨ, ਜਿਸ ਦੇ ਫਲਸਰੂਪ ਵਿਸ਼ਵ-ਸ਼ਾਂਤੀ ਭੰਗ ਹੁੰਦੀ ਰਹੀ ਹੈ। ਅਣਗਿਣਤ ਨਿਰਦੋਸ਼ ਜ਼ਿੰਦਗੀਆਂ ਇਨ੍ਹਾਂ ਹਾਲਾਤਾਂ ਦੀ ਬਲੀ ਚੜ੍ਹਦੀਆਂ ਰਹੀਆਂ ਹਨ। ਇਨ੍ਹਾਂ ਸਾਰੇ ਹਾਲਾਤਾਂ ਦੌਰਾਨ ਧਰਮ ਅਤੇ ਰਾਜਨੀਤੀ ਨੂੰ ਆਪਣੀ ਨਿੱਜੀ ਅਤੇ ਸੌੜੇ ਰਾਜਨੀਤਿਕ ਲਾਭਾਂ ਲਈ ਵਰਤਿਆ ਜਾਂਦਾ ਰਿਹਾ ਹੈ ਅਤੇ ਅੱਜ ਵੀ ਵਰਤਿਆ ਜਾ ਰਿਹਾ ਹੈ। ਇਨ੍ਹਾਂ ਅਤਿ ਹਿਰਦੇਵੇਧਕ ਘਟਨਾਵਾਂ ਵਿਚ ਲੋਕ-

ਭਲਾਈ ਲਈ ਕੁਝ ਵੀ ਨਹੀਂ ਸੀ। ਇਨ੍ਹਾਂ ਕਾਰਨਾਂ ਕਰਕੇ ਹੀ ਅੱਜ ਸੰਸਾਰ ਦੀ ਵਿਸਫੋਟਕ ਸਥਿਤੀ ਬਣੀ ਹੋਈ ਹੈ ਅਤੇ ਸੰਸਾਰ ਸਰਬਨਾਸ਼ੀ ਹਾਲਤ ਵੱਲ ਬੜੀ ਤੇਜ਼ੀ ਨਾਲ ਵਧ ਰਿਹਾ ਹੈ, ਜਿਸ ਕਾਰਨ ਅੱਜ ਵਿਸ਼ਵ-ਸ਼ਾਂਤੀ ਲਈ ਰੌਲਾ ਤਾਂ ਪਾਇਆ ਜਾ ਰਿਹਾ ਹੈ ਪਰੰਤੂ ਸਾਰਥਕ ਹੱਲ ਲੱਭ ਨਹੀਂ ਰਿਹਾ।

ਅਜੋਕੇ ਸਮੇਂ ਜਦੋਂ ਸੰਸਾਰ ਦੇ ਵੱਖ-ਵੱਖ ਮੁਲਕਾਂ ਦਾ ਆਪਸੀ ਟਕਰਾਅ ਅਤੇ ਸਮੱਸਿਆਵਾਂ ਨੂੰ ਮਿਟਾਉਣ ਲਈ ਸੰਯੁਕਤ ਰਾਸ਼ਟਰ ਸੰਘ (United Nations Organisation) ਵੀ ਹੋਂਦ ਵਿਚ ਆਈ ਹੋਈ ਹੈ ਅਤੇ ਸਾਰੇ ਸੰਸਾਰ ਨੂੰ ਇਕ ਲੜੀ ਵਿਚ ਪਿਰੋ ਕੇ ਇਸ ਦਾ ਵਿਸ਼ਵੀਕਰਨ ਕਰਨ ਲਈ ਵੱਡੇ ਪੱਧਰ ਉੱਤੇ ਯਤਨ ਕੀਤੇ ਜਾ ਰਹੇ ਹਨ ਪ੍ਰੰਤੂ ਅਮਲੀ ਰੂਪ ਵਿਚ ਹਾਲਾਤ ਇਸ ਦੇ ਬਿਲਕੁਲ ਉਲਟ ਬਣੇ ਹੋਏ ਹਨ। ਲੰਮਾ ਸਮਾਂ ਰੂਸ ਅਤੇ ਅਮਰੀਕਾ ਦਰਮਿਆਨ ਟਕਰਾਅ ਰਿਹਾ ਜਿਸ ਦਾ ਸਦਕਾ ਸਾਰਾ ਸੰਸਾਰ ਹੀ ਦੋ ਟੁਕੜਿਆਂ/ਬਲਾਕਾਂ (ਪਹਿਲਾ ਰਸ਼ੀਅਨ ਬਲਾਕ ਅਤੇ ਦੂਸਰਾ ਅਮਰੀਕਨ ਬਲਾਕ) ਵਿਚ ਵੰਡਿਆ ਗਿਆ ਸੀ। ਫਿਰ ਅਮਰੀਕਾ ਅਤੇ ਚੀਨ ਦਾ ਟਕਰਾਅ, ਭਾਰਤ-ਪਾਕ, ਭਾਰਤ-ਚੀਨ ਦਾ ਟਕਰਾਅ, ਅਮਰੀਕਾ ਅਤੇ ਇਸਲਾਮੀ ਮੁਲਕਾਂ ਦਰਮਿਆਨ ਟਕਰਾਅ ਆਦਿ ਕਾਰਨ ਸੰਸਾਰ ਭਰ ਵਿਚ ਤਣਾਅ ਅਤੇ ਅਸ਼ਾਂਤੀ ਦਾ ਮਾਹੌਲ ਬਣਿਆ ਰਿਹਾ ਹੈ। ਅੱਜ ਵੀ ਇਹ ਕਿਸੇ ਨਾ ਕਿਸੇ ਸ਼ਕਲ ਵਿਚ ਸਾਰੇ ਸੰਸਾਰ ਅੰਦਰ ਮੌਜੂਦ ਹੈ। ਇਕ ਦੇਸ਼ ਦੂਸਰੇ ਦੇਸ਼ ਦੇ ਖਿਲਾਫ, ਦੇਸ਼ ਅੰਦਰਲੇ ਸੂਬਿਆਂ ਅੰਦਰ ਤਣਾਅ, ਇਕ ਸੂਬਾ ਦੂਸਰੇ ਸੂਬੇ ਦੇ ਖਿਲਾਫ਼, ਪਿੰਡਾਂ ਦੇ ਪਿੰਡਾਂ ਨਾਲ ਝਗੜੇ ਅਤੇ ਤਣਾਅ, ਪਰਵਾਰਾਂ ਅੰਦਰ ਤਣਾਅ ਵੇਖਣ ਨੂੰ ਮਿਲ ਰਿਹਾ ਹੈ। ਵਿਸ਼ਵੀਕਰਨ ਦੇ ਇਸ ਯੁੱਗ ਵਿਚ ਅੱਜ ਮਨੁੱਖ ਆਪਣੇ-ਆਪ ਵਿਚ ਇਕੱਲਾ ਹੀ ਨਹੀਂ ਰਹਿ ਗਿਆ ਸਗੋਂ ਉਸ ਦੇ ਅੰਦਰਲੇ ਦਵੰਧ ਨੇ ਉਸ ਨੂੰ ਦੋ-ਫਾੜ ਕਰ ਰੱਖਿਆ ਹੈ। ਵਿਸ਼ਵੀਕਰਨ ਦਾ ਇਹੋ ਹੀ ਸਦਾਚਾਰ ਹੈ। ਨਤੀਜੇ ਵਜੋਂ ਸਮਾਜ ਢੇਰ ਸਾਰੀਆਂ ਮਾਰੂ ਬਿਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਇਕ-ਦੂਸਰੇ ਦਾ ਡਰ ਅਤੇ ਖਤਰਾ ਮਹਿਸੂਸ ਕਰਦੇ ਹੋਏ ਆਪਣੇ ਦੇਸ਼ ਨੂੰ ਸੁਰੱਖਿਅਤ ਰੱਖਣ ਅਤੇ ਦੂਸਰੇ ਉੱਤੇ ਭਾਰੂ ਹੋਣ ਦੀ ਨੀਯਤ ਨਾਲ ਬਹੁਤ ਸਾਰੇ ਦੇਸ਼ਾਂ ਨੇ ਐਟਮ ਬੰਬ ਅਤੇ ਅਨੇਕਾਂ ਹੋਰ ਮਾਰੂ ਅਤੇ ਅਤਿ ਖ਼ਤਰਨਾਕ ਹਥਿਆਰ ਇਕੱਤਰ ਕਰ ਰੱਖੇ ਹਨ ਅਤੇ ਸਾਰਾ ਸੰਸਾਰ ਅੱਜ ਬਰਬਾਦੀ ਦੇ ਕਗਾਰ ਉੱਤੇ ਖੜ੍ਹਾ ਹੈ। ਵਾਤਾਵਰਨ ਦੇ ਪ੍ਰਦੂਸ਼ਣ ਨੇ ਹਵਾ, ਪਾਣੀ ਅਤੇ ਧਰਤੀ ਨੂੰ ਪੂਰੀ ਤਰ੍ਹਾਂ ਨਾਕਸ ਅਤੇ ਮਨੁੱਖੀ ਜ਼ਿੰਦਗੀ ਲਈ ਮੁਕੰਮਲ ਬਰਬਾਦੀ ਦਾ ਕਾਰਨ ਬਣਾ ਦਿੱਤਾ ਹੈ। ਧਾਰਮਿਕ ਕੱਟੜਵਾਦ ਫਿਰ ਪੂਰੇ ਜੋਬਨ ਉੱਤੇ ਹੈ ਜਿਸ ਕਾਰਨ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਆਮ ਹੀ ਭੜਕਾਇਆ ਜਾ ਰਿਹਾ ਹੈ ਅਤੇ ਨਿਰਦੋਸ਼ਿਆਂ ਦਾ ਖ਼ੂਨ ਅਜਾਈਂ ਵਹਾਇਆ ਜਾ ਰਿਹਾ ਹੈ। ਕਰਮਕਾਂਡ, ਪਾਖੰਡਵਾਦ ਅਤੇ ਕੂੜ ਦਾ ਖ਼ੂਬ ਬੋਲਬਾਲਾ ਹੈ। ਇਨ੍ਹਾਂ ਸਾਰਿਆਂ ਕਾਰਨਾਂ ਕਰਕੇ ਸੰਸਾਰ ਭਾਰੀ ਤਣਾਅ ਵਿੱਚੋਂ ਗੁਜ਼ਰ ਰਿਹਾ ਹੈ।

ਦੋ ਮਹਾਂ-ਯੁੱਧਾਂ ਤੋਂ ਇਲਾਵਾ ਇਸਲਾਮੀ ਮੁਲਕਾਂ ਦੇ ਆਪਸੀ ਝਗੜੇ ਅਤੇ ਅਮਰੀਕਾ ਨਾਲ ਝਗੜੇ, ਅਮਰੀਕਾ ਅਤੇ ਚੀਨ ਅੰਦਰ ਤਣਾਅ, ਏਸ਼ੀਆ ਦੇ ਮੁਲਕਾਂ ਦਾ ਆਪਣੇ ਗੁਆਂਢੀ ਮੁਲਕਾਂ ਅਤੇ ਖਾਸ ਕਰਕੇ ਪਾਕਿਸਤਾਨ ਅਤੇ ਚੀਨ ਦਾ ਭਾਰਤ ਨਾਲ ਲਗਾਤਾਰ ਟਕਰਾਅ ਜਾਰੀ ਹੈ। ੧੯੪੮, ੧੯੬੫, ੧੯੭੧, ੧੯੯੮ ਈ. ਦੀਆਂ ਲੜਾਈਆਂ ਅਤੇ ਭਾਰਤ-ਚੀਨ ਜੰਗ ੧੯੬੨ ਈ. ਦੀਆਂ ਜੰਗਾਂ ਕਾਰਨ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ ਅਤੇ ਤਣਾਅ ਅਤੇ ਬੇਵਿਸ਼ਵਾਸੀ ਜਾਰੀ ਹੈ। ਇਨ੍ਹਾਂ ਜੰਗਾਂ-ਯੁੱਧਾਂ ਅਤੇ ਹਰ ਪੱਧਰ ਉੱਤੇ ਝਗੜੇ ਅਤੇ ਤਣਾਅ ਦੇ ਕਾਰਨ ਲੱਭਣੇ ਔਖੇ ਨਹੀਂ ਹਨ। ਮਨੁੱਖ ਮੂਲ ਰੂਪ ਵਿਚ ਲਾਲਚੀ ਹੈ। ਉਹ ਜਿਸ ਖੇਤਰ ਵਿਚ ਵੀ ਵਿਚਰ ਰਿਹਾ ਹੈ, ਉਸੇ ਖੇਤਰ ਵਿਚ ਉਹ ਵੱਧ ਤੋਂ ਵੱਧ ਪ੍ਰਾਪਤੀਆਂ ਕਰਨ ਲਈ ਸਾਰੇ ਨੈਤਿਕ ਬੰਧਨ ਤੋੜਨ ਲਈ ਵੀ ਤਿਆਰ-ਬਰ-ਤਿਆਰ ਰਹਿੰਦਾ ਹੈ। ਵੱਧ ਤੋਂ ਵੱਧ ਧਨ ਅਤੇ ਧਰਤੀ ਦੀ ਮਾਲਕੀ, ਵੱਧ ਤੋਂ ਵੱਧ ਰਾਜਨੀਤਿਕ ਅਤੇ ਧਾਰਮਿਕ ਸ਼ਕਤੀਆਂ ਦੀ ਪ੍ਰਾਪਤੀ ਅਤੇ ਸਮਾਜਿਕ ਜ਼ਿੰਦਗੀ ਵਿਚ ਆਪਣੇ-ਆਪ ਨੂੰ ਉੱਚਾ ਦਰਸਾਉਣ ਦੀ ਲਾਲਸਾ ਹਮੇਸ਼ਾਂ ਹੀ ਮਨੁੱਖ ਦੀ ਸੋਚ ਉੱਤੇ ਭਾਰੂ ਰਹੀ ਹੈ ਜਿਸ ਕਰਕੇ ਉਹ ਹਰ ਤਰ੍ਹਾਂ ਦੇ ਯੋਗ ਅਤੇ ਅਯੋਗ ਤਰੀਕੇ, ਛਲ-ਕਪਟ, ਧੋਖਾ, ਬੇਈਮਾਨੀ, ਚਲਾਕੀ ਅਤੇ ਚਤੁਰਤਾ ਦਾ ਸਹਾਰਾ ਲੈਂਦਾ ਹੈ। ਅਜਿਹੀ ਮਨੁੱਖੀ ਫਿਤਰਤ ਨੂੰ ਗੁਰੂ ਸਾਹਿਬ ਨੇ ਇਉਂ ਬਿਆਨ ਕੀਤਾ ਹੈ:

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥* *(ਪੰਨਾ ੫੦)*

ਵਿਸ਼ਵ-ਸ਼ਾਂਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਗਏ ਉਪਦੇਸ਼ ਅਤੇ ਅਗਵਾਈ ਦੀ ਅੱਜ ਬਹੁਤ ਜ਼ਿਆਦਾ ਪ੍ਰਸੰਗਿਕਤਾ ਤੇ ਲੋੜ ਹੈ ਕਿਉਂਕਿ ਅਜੋਕੇ ਸਮੇਂ ਤਣਾਅ, ਟਕਰਾਅ ਅਤੇ ਅਸ਼ਾਂਤੀ ਵਾਲੇ ਦੌਰ ਵਿਚ ਵਿਸ਼ਵ-ਸ਼ਾਂਤੀ ਸਥਾਪਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹੀ ਇਕੋ-ਇਕ ਸਭ ਤੋਂ ਵੱਧ ਕਾਰਗਰ ਸਾਧਨ ਹੈ। ਗੁਰੂ ਸਾਹਿਬਾਨ ਨੇ ਭਾਰਤ ਦੇਸ਼ ਅੰਦਰ ਲੀਰੋ-ਲੀਰ ਹੋਈ ਮਨੁੱਖਤਾ, ਮਜ਼੍ਹਬੀ ਵਖਰੇਵਿਆਂ ਤੋਂ ਬਚਾਅ ਅਤੇ ਸਮਾਜ ਦੀ ਏਕਤਾ ਬਾਰੇ ਮਹਾਨ ਸਿਧਾਂਤ ਪੇਸ਼ ਕੀਤਾ ਹੈ। ਇਹ ਸਿਧਾਂਤ ਹੀ ਸਮੁੱਚੀ ਲੋਕਾਈ ਲਈ ਮਨੁੱਖੀ ਬਰਾਬਰੀ, ਵਿਸ਼ਵ- ਭਾਈਚਾਰਾ, ਸਾਂਝੀਵਾਲਤਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ ਅਤੇ ਸਹਿਨਸ਼ੀਲਤਾ ਸਥਾਪਤ ਕਰਨ ਲਈ ਪੂਰੀ ਤਰ੍ਹਾਂ ਸਾਰਥਕ ਅਤੇ ਕਾਰਗਰ ਹੈ। ਮੂਲ-ਮੰਤਰ ਵਿਚ ਹੀ ਰੱਬੀ ਏਕਤਾ ਅਤੇ ਰੱਬੀ ਸਰੂਪ ਬਾਰੇ ਸਪੱਸ਼ਟ ਕੀਤਾ ਗਿਆ ਹੈ ਜਿਵੇਂ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ਲੋਕਾਈ ਅੰਦਰ ਫੈਲੇ ਤਣਾਅ ਤੋਂ ਮੁਕਤ ਹੋ ਕੇ ਹੀ ਮਨੁੱਖ ਆਪਣਾ ਜੀਵਨ-ਲਕਸ਼ 'ਜੀਵਨ-ਮੁਕਤੀ' ਪ੍ਰਾਪਤ ਕਰ ਸਕਦਾ ਹੈ। ਜੀਵਨ-ਮੁਕਤੀ ਦੀ ਪ੍ਰਾਪਤੀ ਲਈ

ਸੱਚ-ਨਿਰੰਕਾਰ ਦੀ ਖੋਜ ਅਤੇ ਇਸ ਦਾ ਅਨੁਭਵ ਜ਼ਰੂਰੀ ਹੈ। ਇਸ ਨਿਰੰਕਾਰੀ-ਅਕਾਲ ਪੁਰਖ- ਜੋ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਹੈ, ਦੀ ਪ੍ਰਾਪਤੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ 'ਸੱਚੇ ਗੁਰੂ' ਦੀ ਲੋੜ ਦ੍ਰਿੜ੍ਹ ਕਰਵਾਉਂਦੇ ਹਨ। ਸੱਚੇ ਅਤੇ ਕੱਚੇ ਗੁਰੂ ਦੇ ਅੰਤਰ ਨੂੰ ਗੁਰੂ ਸਾਹਿਬ ਇਉਂ ਸਪੱਸ਼ਟ ਕਰਦੇ ਹਨ:

- *ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥*
  *ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥* *(ਪੰਨਾ ੭੫੯)*
- *ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥*
  *ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥* *(ਪੰਨਾ ੧੧੦੨)*
- *ਕਾਹੇ ਰੇ ਬਨ ਖੋਜਨ ਜਾਈ॥*
  *ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥* *(ਪੰਨਾ ੬੮੪)*

ਅਕਾਲ ਪੁਰਖ ਦੇ ਮਿਲਾਪ ਲਈ ਸਰਬ ਲੋਕਾਈ ਨੂੰ ਗੁਰੂ ਸਾਹਿਬ ਜੀ ਨੇ ਇਕੋ ਰਸਤਾ ਦੱਸਿਆ ਹੈ। ਇਹ ਸ਼ਬਦ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' (ਪੰਨਾ ੯੪੩) ਉੱਤੇ ਆਧਾਰਤ ਹੈ। ਇਹ ਵੱਖ-ਵੱਖ ਧਰਮਾਂ ਦੀਆਂ ਵੱਖ-ਵੱਖ ਪੂਜਾ-ਅਰਚਨਾ ਵਿਧੀਆਂ ਤੋਂ ਬਿਲਕੁਲ ਨਿਰਾਲਾ ਅਤੇ ਅੱਡਰਾ ਹੈ। ਇਹ ਸ਼ਬਦ-ਗੁਰੂ ਹੀ ਨਿਰੰਕਾਰ ਰੂਪ ਹੈ ਜਿਵੇਂ ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਹੈ:

- *ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥* *(ਪੰਨਾ ੬੭)*
- *ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥*
  *ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥*
  *ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ॥*
  *ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥*
  *ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ॥*
  *ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ॥* *(ਪੰਨਾ ੫੧੫)*

ਇਹ ਮਾਰਗ 'ਨਾਮ ਮਾਰਗ' ਸ਼ਬਦ-ਗੁਰੂ ਦੇ ਸਿਧਾਂਤ ਉੱਤੇ ਆਧਾਰਤ ਨਿਰਮਲ ਪੰਥ (ਮਾਰਗ) ਹੈ।

ਅਕਾਲ ਪੁਰਖ ਦੀ ਏਕਤਾ ਦੇ ਨਾਲ-ਨਾਲ ਮਨੁੱਖੀ ਏਕਤਾ ਅਤੇ ਬਰਾਬਰੀ ਲਈ ਗੁਰੂ ਸਾਹਿਬ ਨੇ ਸਪੱਸ਼ਟ ਕੀਤਾ ਹੈ ਕਿ ਸਭਨਾਂ ਦਾ ਰਚਨਹਾਰਾ, ਰੋਜ਼ੀ-ਦਹਿੰਦ, ਰਾਜਕ ਰਹੀਮ, ਪਾਲਣ-ਪੋਸ਼ਣ ਕਰਨ ਵਾਲਾ ਇੱਕੋ ਹੀ ਹੋਣ ਦੇ ਨਾਲ-ਨਾਲ ਮਨੁੱਖ ਦੇ ਜੰਮਣ-ਮਰਨ, ਖਾਣ-ਪੀਣ, ਸਰੂਪ, ਸਰੀਰਕ ਬਣਤਰ ਆਦਿ ਵੀ ਇੱਕੋ ਹੀ ਤਰ੍ਹਾਂ ਦੇ ਹਨ।

ਦੂਸਰਾ ਉਸ ਸਮੇਂ ਖੱਤਰੀ, ਬ੍ਰਾਹਮਣ, ਸੂਦ, ਵੈਸ਼— ਚਾਰ ਵਰਣਾਂ ਵਿਚ ਵੰਡੇ ਭਾਰਤੀ ਸਮਾਜ ਨੂੰ ਸਾਂਝਾ ਉਪਦੇਸ਼ ਬਖਸ਼ ਕੇ ਉਸ ਅੰਦਰ ਏਕਤਾ ਲਿਆਉਣ ਲਈ ਉਪਦੇਸ਼ ਦਿੱਤਾ, ਜਿਵੇਂ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥*

*ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥*

*(ਪੰਨਾ ੭੪੭-੪੮)*

ਇਸ ਦੇ ਨਾਲ ਹੀ ਇਹ ਦ੍ਰਿੜ੍ਹ ਕਰਵਾਇਆ ਗਿਆ ਕਿ ਸਮਾਜ ਵਿਚ ਅਖੌਤੀ ਤੌਰ ਉੱਤੇ ਨੀਚ ਤੋਂ ਨੀਚ ਜਾਣੀ ਜਾਂਦੀ ਜਾਤੀ ਦੇ ਲੋਕ ਵੀ ਪ੍ਰਭੂ ਸਿਮਰਨ ਕਰਕੇ ਆਪਣਾ ਜੀਵਨ-ਲਕਸ਼ (ਜੀਵਨ-ਮੁਕਤੀ, ਆਤਮਿਕ ਕਲਿਆਣ) ਪ੍ਰਾਪਤ ਕਰ ਸਕਦੇ ਹਨ। ਫ਼ਰਮਾਨ ਹੈ:

*ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥*

*ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥* *(ਪੰਨਾ ੩੦੦)*

ਸਮੁੱਚੀ ਲੋਕਾਈ ਨੂੰ ਆਪਣੇ ਸੁਆਰਥਾਂ ਦੀ ਪੂਰਤੀ, ਲਾਲਚ, ਲੋਭ ਅਤੇ ਤ੍ਰਿਸ਼ਨਾਵਾਂ ਵੱਸ ਹੋ ਕੇ ਲੋਕਾਂ ਦੀ ਲੁੱਟ-ਕੁੱਟ ਕਰਨ ਵਾਲਿਆਂ ਨੂੰ ਵੀ ਗੁਰੂ ਸਾਹਿਬ ਨੇ ਉਨ੍ਹਾਂ ਦੇ ਧਾਰਮਿਕ ਅਕੀਦਿਆਂ ਦੇ ਪਰਿਪੇਖ ਵਿਚ ਸਮਝਾਉਂਦਿਆਂ ਇਉਂ ਕਿਹਾ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*

*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥* *(ਪੰਨਾ ੧੪੧)*

ਕਿਰਤ ਛੱਡ ਕੇ ਵਿਹਲੜ ਬਣੇ ਢੋਂਗੀਆਂ ਜੋ ਲੋਕਾਂ ਉੱਤੇ ਬੋਝ ਬਣ ਕੇ, ਧਾਰਮਿਕ ਖੇਤਰ ਵਿਚ ਲੁੱਟ-ਖਸੁੱਟ ਕਰਨ ਵਾਲੇ, ਸੰਸਾਰ ਨੂੰ ਮੁਕਤੀ ਦਾ ਰਾਹ ਦਿਖਾਉਣ ਦਾ ਅਡੰਬਰ ਕਰਨ ਵਾਲੇ ਲੋਕਾਂ ਨੂੰ ਵੀ ਗੁਰੂ ਸਾਹਿਬ ਨੇ ਉਪਦੇਸ਼ ਕਰਦਿਆਂ ਇਉਂ ਫ਼ਰਮਾਇਆ ਹੈ:

*ਗੁਰੁ ਪੀਰੁ ਸਦਾਏ ਮੰਗਣ ਜਾਇ॥*

*ਤਾ ਕੈ ਮੂਲਿ ਨ ਲਗੀਐ ਪਾਇ॥* *(ਪੰਨਾ ੧੨੪੫)*

ਗੁਰੂ ਸਾਹਿਬ ਨੇ ਉਨ੍ਹਾਂ ਨੂੰ ਜੀਵਨ ਦਾ ਸਹੀ ਰਸਤਾ ਦੱਸਦਿਆਂ ਫ਼ਰਮਾਇਆ ਹੈ:

- *ਘਾਲਿ ਖਾਇ ਕਿਛੁ ਹਥਹੁ ਦੇਇ॥*
  *ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*
- *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
  *ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*

ਸਪੱਸ਼ਟ ਹੈ ਕਿ ਜੇਕਰ ਮਨੁੱਖ ਸੱਚੀ-ਸੁੱਚੀ ਕਿਰਤ ਕਰ ਕੇ, ਵੰਡ ਛਕ ਕੇ, ਨਾਮ ਜਪ ਕੇ ਅਤੇ ਛਲ-ਕਪਟ, ਧੋਖੇ ਅਤੇ ਲੁੱਟ ਦਾ ਰਸਤਾ ਛੱਡ ਕੇ, ਜੀਵਨ ਦਾ ਸ਼ੁੱਧ ਅਤੇ ਸਹੀ ਰਸਤਾ ਅਪਣਾਏਗਾ ਤਾਂ ਸਮਾਜ ਦਾ ਸੋਸ਼ਣ ਬੰਦ ਹੋ ਜਾਵੇਗਾ ਅਤੇ ਉਹ ਸਹਿਜੇ

ਹੀ ਆਪਣਾ ਜੀਵਨ-ਲਕਸ਼ ਪ੍ਰਾਪਤ ਕਰ ਲਵੇਗਾ। ਇਸ ਸਬੰਧ ਵਿਚ ਸਤਿਗੁਰਾਂ ਦਾ ਉਪਦੇਸ਼ ਇਉਂ ਹੈ:

- *ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥* *(ਪੰਨਾ ੪੬੧)*
- *ਰਾਜ ਮਹਿ ਰਾਜੁ ਜੋਗ ਮਹਿ ਜੋਗੀ॥*
  *ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥* *(ਪੰਨਾ ੨੮੪)*

ਸੰਸਾਰ ਅੰਦਰ ਰਾਜ ਕਰਨ ਵਾਲੇ ਲੋਕਾਂ ਨੂੰ ਵੀ ਆਪਣਾ ਰਾਜ-ਧਰਮ ਨਿਭਾਉਣ ਅਤੇ ਲੋਕ-ਭਲਾਈ ਹਿੱਤ ਕਾਰਜਸ਼ੀਲ ਰਹਿਣ ਅਤੇ ਸਹੀ ਨਿਆਂ ਦੇਣ ਲਈ ਉਪਦੇਸ਼ ਕੀਤਾ ਹੈ, ਜਿਵੇਂ

- *ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥* *(ਪੰਨਾ ੧੨੪੦)*
- *ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*
  *ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥* *(ਪੰਨਾ ੧੦੮੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੰਸਾਰ ਜਿੱਤਣ ਦੀ ਲੋਚਾ ਅਤੇ ਲਾਲਸਾ ਕਰਨ ਵਾਲੇ ਰਾਜਿਆਂ ਨੂੰ ਵੀ ਪ੍ਰਵਾਨ ਨਹੀਂ ਕਰਦੇ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਅਨੁਸਾਰ ਸੰਸਾਰ ਦਾ ਵੱਡਾ ਸੂਰਮਾ ਉਹ ਮਨੁੱਖ ਹੈ ਜਿਸ ਨੇ ਮਨ ਦੇ ਵਿਸ਼ੇ-ਵਿਕਾਰਾਂ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਨੂੰ ਭਾਵ ਮਨ ਨੂੰ ਜਿੱਤ ਲਿਆ ਹੈ। ਗੁਰੂ ਸਾਹਿਬ ਦਾ ਫ਼ਰਮਾਨ ਇਉਂ ਹੈ:

*ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥*
*ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥*
*ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ॥*
*ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ॥*
*ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥* *(ਪੰਨਾ ੧੦੮੯)*

ਧਾਰਮਿਕ ਖੇਤਰ ਵਿਚ ਅਗਵਾਈ ਕਰਨ ਅਤੇ ਧਰਮ ਦੇ ਵਿਸ਼ਵਾਸੀ ਲੋਕਾਂ ਨੂੰ ਧਾਰਮਿਕ ਕੱਟੜਵਾਦ ਛੱਡ ਕੇ ਆਪਣੇ-ਆਪਣੇ ਧਰਮ ਵਿਚ ਪਰਪੱਕ ਹੋਣ ਅਤੇ ਉਸ ਧਰਮ ਦੇ ਮਹਾਨ ਅਸੂਲਾਂ ਦਾ ਅਮਲੀ ਰੂਪ ਵਿਚ ਧਾਰਨੀ ਹੋਣ ਲਈ ਪ੍ਰੇਰਿਆ ਹੈ ਕਿਉਂਕਿ ਜੇਕਰ ਇਸ ਤਰ੍ਹਾਂ ਦਾ ਮਨੁੱਖੀ ਵਿਹਾਰ ਬਣ ਜਾਵੇਗਾ ਤਾਂ ਧਰਮਾਂ ਦਾ ਆਪਸੀ ਟਕਰਾਅ ਹੀ ਖ਼ਤਮ ਹੋ ਜਾਵੇਗਾ। ਗੁਰੂ ਸਾਹਿਬ ਨੇ ਮੁਸਲਮਾਨ ਨੂੰ ਚੰਗਾ ਮੁਸਲਮਾਨ ਬਣਨ ਲਈ ਪ੍ਰੇਰਿਆ ਹੈ। ਫ਼ਰਮਾਨ ਹੈ:

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*

*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*

*(ਪੰਨਾ ੧੪੧)*

ਇਸੇ ਤਰ੍ਹਾਂ ਬ੍ਰਾਹਮਣ ਨੂੰ ਸਹੀ ਰੂਪ ਵਿਚ ਬ੍ਰਾਹਮਣ ਬਣਨ ਲਈ ਉਪਦੇਸ਼ਿਆ ਹੈ, ਅਖੌਤੀ ਉੱਚੀ ਕੁਲ਼ ਦਾ ਹੋਣ ਕਰਕੇ ਬ੍ਰਾਹਮਣ ਆਪਣੇ ਆਪ ਨੂੰ ਜਗਤ ਦਾ ਗੁਰੂ ਹੋਣ ਦਾ ਭਰਮ ਪਾਲਦਾ ਸੀ ਅਤੇ ਆਪਣੇ ਆਪ ਨੂੰ ਲੋਕਾਂ ਉੱਤੇ ਠੋਸਦਾ ਸੀ ਪਰੰਤੂ ਭਗਤ ਕਬੀਰ ਜੀ ਨੇ ਉਸ ਦੇ ਇਸ ਅਧਿਕਾਰ ਅਤੇ ਦਾਅਵੇ ਨੂੰ ਨਕਾਰਿਆ ਅਤੇ ਕਿਹਾ:

*ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥*
*ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥ (ਪੰਨਾ ੧੩੭੭)*

ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਬ੍ਰਾਹਮਣ ਦੀ ਵਿਆਖਿਆ ਇਉਂ ਕੀਤੀ ਹੈ:

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥*
*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥*
*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥ (ਪੰਨਾ ੬੪੯)*

ਇਸੇ ਤਰ੍ਹਾਂ ਪੰਡਤ ਦੀ ਵਿਆਖਿਆ ਬੜੇ ਸਰਲ ਢੰਗ ਨਾਲ ਕਰ ਕੇ ਗੁਰੂ ਸਾਹਿਬ ਨੇ ਪੰਡਤ ਦੇ ਅਰਥ ਸਮਝਾਏ ਹਨ ਅਤੇ ਪੰਡਤ ਨੂੰ ਸਹੀ ਰੂਪ ਵਿਚ ਪੰਡਤ ਬਣਨ ਲਈ ਪ੍ਰੇਰਿਆ ਹੈ। ਅਮਲੀ ਅਤੇ ਅਸਲੀ ਰੂਪ ਵਿਚ ਵਿਚਰਨ ਵਾਲੇ ਪੰਡਤ ਦਾ ਮਹੱਤਵ ਵੀ ਗੁਰੂ ਸਾਹਿਬ ਨੇ ਬਿਆਨ ਕੀਤਾ ਹੈ। ਗੁਰਮਤਿ ਅਨੁਸਾਰ ਪੰਡਤ ਕਿਸੇ ਜਾਤ ਦਾ ਨਾਮ ਨਹੀਂ ਹੈ ਸਗੋਂ ਇਹ ਤਾਂ ਇਕ ਨਿਪੁੰਨ ਵਿਦਵਾਨ ਲਈ ਵਰਤਿਆ ਜਾਣ ਵਾਲਾ ਵਿਸ਼ੇਸ਼ਣੀ ਨਾਂਵ ਜਾਂ ਸੰਗਿਆ ਹੈ। ਗੁਰਵਾਕ ਹੈ:

*ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥*
*ਰਾਮ ਨਾਮ ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥*
*ਹਰਿ ਕੀ ਕਥਾ ਹਿਰਦੈ ਬਸਾਵੈ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ॥*
*ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ॥ ਸੂਖਮ ਮਹਿ ਜਾਨੈ ਅਸਥੂਲੁ॥*
*ਚਹੁ ਵਰਨਾ ਕਉ ਦੇ ਉਪਦੇਸੁ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥*

*(ਪੰਨਾ ੨੭੪)*

ਇਸੇ ਤਰ੍ਹਾਂ ਵਿੱਦਿਆ ਪੜ੍ਹਨ ਅਤੇ ਪੜ੍ਹਾਉਣ ਵਾਲੇ ਪਾਂਧੇ ਨੂੰ ਵੀ ਸਮਝਾਇਆ ਹੈ ਕਿ ਉਹ ਆਪਣਾ ਫ਼ਰਜ਼ ਪਛਾਣੇ ਅਤੇ ਪਾਂਧੇ ਦੇ ਅਰਥ ਅਤੇ ਫਰਜ਼ ਸਮਝੇ ਅਤੇ ਉਨ੍ਹਾਂ ਉੱਤੇ ਪੂਰਾ ਉਤਰੇ ਤਾਂ ਹੀ ਉਹ ਪਾਂਧਾ ਅਖਵਾਉਣ ਦਾ ਹੱਕਦਾਰ ਹੈ। ਗੁਰੂ ਸਾਹਿਬ ਦਾ ਫ਼ਰਮਾਨ ਹੈ:

*ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥*

*ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥*
*ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥*
*ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥*
*ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥*
*ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥*
*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*
*(ਪੰਨਾ ੯੩੭-੩੮)*

ਸਿੱਖ ਨੂੰ 'ਸਿਖੀ ਸਿਖਿਆ ਗੁਰ ਵੀਚਾਰਿ' (ਪੰਨਾ ੪੬੫) ਅਤੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ 'ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ' ਦੇ ਰੂਪ ਵਿਚ ਗੁਰਸਿੱਖੀ ਨੂੰ ਅਪਣਾਉਣ ਦਾ ਉਪਦੇਸ਼ ਦਿੱਤਾ ਹੈ। ਇਸ ਤਰ੍ਹਾਂ ਜੇਕਰ ਹਰ ਮਨੁੱਖ ਆਪਣੇ ਧਰਮ ਦੇ ਅਸੂਲਾਂ ਵਿਚ ਪਰਪੱਕ ਹੋਵੇਗਾ ਤਾਂ ਧਾਰਮਿਕ ਕੱਟੜਤਾ ਖ਼ਤਮ ਹੋ ਜਾਵੇਗੀ ਅਤੇ ਧਰਮ ਦੇ ਨਾਂ 'ਤੇ ਲੋਕਾਂ ਦਾ ਸੋਸ਼ਣ ਖ਼ਤਮ ਹੋਵੇਗਾ ਅਤੇ ਧਰਮ ਨੂੰ ਅੱਗੇ ਰੱਖ ਕੇ ਹੋਏ ਜੰਗ-ਯੁੱਧ ਮੁੜ ਨਹੀਂ ਹੋਣਗੇ। ਧਰਮ ਦੇ ਨਾਂ ਉੱਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾ ਕੇ ਕੋਈ ਵੀ ਆਪਣਾ ਉੱਲੂ ਸਿੱਧਾ ਨਹੀਂ ਕਰ ਸਕੇਗਾ ਅਤੇ ਮਨੁੱਖਤਾ ਅੰਦਰ ਧਰਮ ਦੇ ਮਖੌਟੇ ਪਾ ਕੇ ਤਣਾਅਪੂਰਨ ਸਥਿਤੀ ਪੈਦਾ ਨਹੀਂ ਕਰ ਸਕਣਗੇ। ਨਿਰਦੋਸ਼ ਲੋਕਾਂ ਦਾ ਖ਼ੂਨ ਨਹੀਂ ਵਹਾ ਸਕਣਗੇ। ਦੁਨੀਆਂ ਵਿਚ ਕਈ ਥਾਈਂ ਇਸਲਾਮ ਦੇ ਨਾਂ 'ਤੇ ਜੰਗਾਂ ਕੀਤੀਆਂ ਗਈਆਂ ਅਤੇ ਬੇਤਹਾਸ਼ਾ ਖ਼ੂਨ ਵਹਾਇਆ ਗਿਆ। ਧਰਮ ਅਤੇ ਆਪਣੇ-ਆਪਣੇ ਰੱਬ ਦੇ ਨਾਮ ਉੱਤੇ ਲੋਕਾਈ ਅੰਦਰ ਵੰਡੀਆਂ ਪਾਉਣ ਤੋਂ ਸੁਚੇਤ ਅਤੇ ਸਪੱਸ਼ਟ ਕਰਨ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ਧਰਮਾਂ ਅੰਦਰ ਅਕਾਲ ਪੁਰਖ ਲਈ ਵਰਤੇ ਵੱਖ-ਵੱਖ ਨਾਵਾਂ ਨੂੰ ਜਿਉਂ ਦਾ ਤਿਉਂ ਹੀ ਰੱਖਿਆ ਗਿਆ ਹੈ ਕਿਉਂਕਿ ਗੁਰੂ ਸਾਹਿਬ ਅਨੁਸਾਰ ਰੱਬ ਇੱਕ ਹੈ ਭਾਵੇਂ ਕਿ ਉਸ ਦੇ ਨਾਮ ਅਨੇਕਾਂ ਹਨ। ਫ਼ਰਮਾਨ ਹੈ:

*ਤਉ ਕਾਰਣਿ ਸਾਹਿਬਾ ਰੰਗਿ ਰਤੇ॥*
*ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ (ਪੰਨਾ ੩੫੮)*

ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲੱਗਭਗ ਉਹ ਸਾਰੇ ਨਾਮ ਅਤੇ ਉਪਨਾਮ ਵਰਤੇ ਹੋਏ ਹਨ ਜੋ ਹਿੰਦੂ ਅਤੇ ਮੁਸਲਮਾਨੀ ਮਤਾਂ ਦੇ ਅਨੁਯਾਈ ਉਨ੍ਹਾਂ ਲਈ ਕਈ ਸਦੀਆਂ ਤੋਂ ਵਰਤ ਰਹੇ ਹਨ। ਜਿਵੇਂ ਹਿੰਦੂਆਂ ਵੱਲੋਂ: ਪਰਮੇਸ਼ਰ, ਪ੍ਰਭੂ, ਗੋਸਾਈਂ, ਈਸ਼ਵਰ, ਪਰਮਾਤਮਾ, ਰਾਮ, ਗੋਪਾਲ, ਬੀਠਲ, ਪਾਰਬ੍ਰਹਮ ਇਤਿਆਦਿ।

ਮੁਸਲਮਾਨਾਂ ਵੱਲੋਂ: ਅੱਲਾ, ਖ਼ੁਦਾ, ਮੌਲਾ, ਰੱਬ, ਰਹੀਮ, ਖਾਲਕ, ਕਰੀਮ ਇਤਿਆਦਿ।

ਗੁਰੂ ਸਾਹਿਬ ਨੇ ਜੋ ਮਨੁੱਖੀ ਅਤੇ ਰੱਬੀ ਏਕਤਾ ਦਾ ਮਹਾਨ ਸੰਦੇਸ਼ ਦਿੱਤਾ ਜੇਕਰ ਉਸ ਨੂੰ ਵਿਸ਼ਵ ਪੱਧਰ ਉੱਤੇ ਅਪਣਾ ਲਿਆ ਜਾਵੇ ਤਾਂ ਸਾਰੇ ਵਿਸ਼ਵ ਵਿਚ ਅਮਨ-ਸ਼ਾਂਤੀ ਸਥਾਪਤ ਹੋ ਸਕਦੀ ਹੈ। ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ ਸੰਸਾਰ ਦੀ ਰਚਨਾ ਬਾਰੇ ਕੀਤੇ ਜਾ ਰਹੇ ਵੱਖ-ਵੱਖ ਦਾਅਵਿਆਂ ਨੂੰ ਰੱਦ ਕਰ ਕੇ ਸਪੱਸ਼ਟ ਕੀਤਾ ਅਤੇ ਇਉਂ ਫ਼ਰਮਾਇਆ ਹੈ:

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*
*ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ॥* *(ਪੰਨਾ ੧੯)*

ਇਸੇ ਤਰ੍ਹਾਂ ਅਕਾਲ ਪੁਰਖ ਦੀ ਸਰਬ-ਵਿਆਪਕਤਾ ਬਾਰੇ ਬ੍ਰਹਿਮੰਡ ਵਿਚ ਅਤੇ ਹਰ ਮਨੁੱਖ ਦੇ ਅੰਦਰ ਉਸੇ ਇੱਕੋ ਜੋਤ ਦਾ ਪ੍ਰਕਾਸ਼ ਹੋਣ ਬਾਰੇ ਇਉਂ ਸਮਝਾਇਆ ਹੈ ਕਿ ਅਕਾਲ ਪੁਰਖ ਦੀ ਜੋਤਿ ਧਰਤੀ, ਅਕਾਸ਼ ਅਤੇ ਪਤਾਲ ਵਿਖੇ ਤਥਾ ਹਰ ਪਲ, ਹਰ ਥਾਂ ਵਿਆਪਕ ਹੈ। ਹਾਜ਼ਰ-ਨਾਜ਼ਰ ਹੈ।

*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥* *(ਪੰਨਾ ੬੯੫)*
*- ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*
*- ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*
*ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥*
*(ਪੰਨਾ ੬੧੧)*
*- ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥*
*(ਪੰਨਾ ੯੩੦)*

ਅਤੇ ਇਉਂ ਵੀ ਸਮਝਾਇਆ ਹੈ ਕਿ ਇਹ ਸਾਰੇ ਜੀਆ-ਜੰਤ ਅਤੇ ਬ੍ਰਹਿਮੰਡ ਉੱਤੇ ਇੱਕੋ ਅਕਾਲ ਪੁਰਖ ਦੀ ਰਹਿਮਤ ਹੈ ਅਤੇ ਉਸ ਦੀ ਰਹਿਮਤ ਵਿਚ ਹੀ ਸਾਰਾ ਸੰਸਾਰ ਵਿਚਰ ਰਿਹਾ ਹੈ ਅਤੇ ਸਮੁੱਚਾ ਸੰਸਾਰ ਹੀ ਉਸ ਦੀ ਰਹਿਮਤ, ਦਇਆ, ਮਾਇਆ ਅਤੇ ਕਿਰਪਾ ਵਿਚ ਬਰਾਬਰ ਦਾ ਹਿੱਸੇਦਾਰ ਹੈ ਅਤੇ ਉਸ ਤੋਂ ਬਾਹਰਾ ਕੋਈ ਨਹੀਂ ਹੈ। ਫ਼ਰਮਾਨ ਹੈ:

*- ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*
*(ਪੰਨਾ ੯੭)*
*- ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥*
*ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥*
*ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ॥*

*ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ॥*
*ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ॥ (ਪੰਨਾ ੫੧੨)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਸੂਫੀ ਫਕੀਰ ਫ਼ਰੀਦ ਜੀ ਨੂੰ ਇਉਂ ਸਪੱਸ਼ਟ ਕਰਦੇ ਹਨ:

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥ (ਪੰਨਾ ੧੩੮੧)*

ਗੁਰੂ ਸਾਹਿਬ ਨੇ ਮਨੁੱਖੀ ਬਰਾਬਰੀ ਉੱਤੇ ਵੀ ਪੂਰਾ ਜ਼ੋਰ ਦਿੱਤਾ ਹੈ ਅਤੇ ਸਮਝਾਇਆ ਹੈ ਕਿ ਕੋਈ ਵੀ ਮਨੁੱਖ ਜਾਤ, ਜਨਮ ਜਾਂ ਵਰਣ ਕਰਕੇ ਊਚ ਜਾਂ ਨੀਚ ਨਹੀਂ ਹੈ ਅਰਥਾਤ ਸੰਸਾਰ ਵਿਚ ਕੋਈ ਉੱਤਮ, ਮੱਧਮ ਜਾਂ ਨੀਚ ਨਹੀਂ ਹੈ। ਸਾਰਾ ਸੰਸਾਰ ਇੱਕੋ ਦੀ ਰਚਨਾ ਹੋਣ ਕਰਕੇ ਅਤੇ ਸਭਨਾਂ ਅੰਦਰ ਇੱਕੋ ਦੀ ਜੋਤ ਹੋਣ ਕਰਕੇ ਉਨ੍ਹਾਂ ਦੀ ਭਾਈਚਾਰਕ ਸਾਂਝ ਅਤੇ ਮਨੁੱਖੀ ਬਰਾਬਰੀ ਹੈ। ਆਪ ਨੇ ਫ਼ਰਮਾਇਆ ਹੈ:

- *ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥*
  *ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥ (ਪੰਨਾ ੬੨)*
- *ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥*
  *ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥ (ਪੰਨਾ ੫੦੪)*
- *ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥*
  *ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ (ਜਾਪੁ ਸਾਹਿਬ)*
- *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
  *ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਗੁਰੂ ਪਾਤਸ਼ਾਹ ਨੇ ਆਪਸੀ ਮਨੁੱਖੀ ਵਿਵਾਦ ਅਤੇ ਝਗੜਿਆਂ ਦਾ ਖੰਡਨ ਕਰਦਿਆਂ ਮਨੁੱਖ ਨੂੰ ਮਿਲ-ਬੈਠ ਕੇ ਸਮੱਸਿਆਵਾਂ ਦੇ ਹੱਲ ਲਈ ਪ੍ਰੇਰਿਆ ਹੈ। ਜੇਕਰ ਸਾਰੇ ਮਨੁੱਖ ਜਾਂ ਸਾਰੇ ਦੇਸ਼ ਹੀ ਆਪਸੀ ਵਾਦ-ਵਿਵਾਦ ਤਿਆਗ ਕੇ ਸਮੱਸਿਆਵਾਂ ਦਾ ਹੱਲ ਮਿਲ-ਬੈਠ ਕੇ ਕਰ ਲੈਣ ਤਾਂ ਸੰਸਾਰ ਵਿਚ ਕੋਈ ਤਣਾਅ ਜਾਂ ਅਸ਼ਾਂਤੀ ਨਹੀਂ ਰਹੇਗੀ ਸਗੋਂ ਸਹਿਹੋਂਦ ਦੀ ਭਾਵਨਾ ਪ੍ਰਬਲ ਹੋਵੇਗੀ। ਆਪ ਜੀ ਦਾ ਫ਼ਰਮਾਨ ਹੈ:

*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥*
*ਰਸਨਾ ਰਾਮ ਰਸਾਇਨੁ ਪੀਜੈ॥ (ਪੰਨਾ ੧੧੬੪)*
*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ (ਪੰਨਾ ੧੧੮੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਨੂੰ "ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥ ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥"

(ਪੰਨਾ ੪੭੦) ਅਤੇ "ਕਾਲਾ ਗੰਢੁ ਨਦੀਆ ਮੀਹ ਝੋਲ॥ ਗੰਢੁ ਪਰੀਤੀ ਮਿਠੇ ਬੋਲ॥" (ਪੰਨਾ ੧੪੩) ਵਾਲੇ ਗੁਣ ਧਾਰਨ ਕਰਨ ਲਈ ਪ੍ਰੇਰਦੇ ਹਨ। ਹਉਮੈ, ਹੰਕਾਰ, ਕੁਬੋਲ ਅਤੇ ਕੌੜੇ ਬੋਲ ਤਿਆਗ ਕੇ ਜਦੋਂ ਮਨੁੱਖ ਨਿਮਰਤਾ, ਸਨੇਹ, ਪਿਆਰ, ਮਿੱਠਾ ਬੋਲਣਾ ਆਦਿ ਗੁਣਾਂ ਨੂੰ ਧਾਰਨ ਕਰੇਗਾ ਤਾਂ ਉਸ ਦਾ ਸਭ ਨਾਲ ਵੈਰ-ਵਿਰੋਧ ਖ਼ਤਮ ਹੋ ਜਾਵੇਗਾ।

ਜਦੋਂ ਮਨੁੱਖ ਅੰਦਰ ਅਜਿਹੇ ਸਦਗੁਣ ਪੈਦਾ ਹੋ ਜਾਣਗੇ ਤਾਂ ਉਸ ਦਾ ਕਿਸੇ ਨਾਲ ਝਗੜਾ, ਈਰਖਾ, ਦਵੈਸ਼ ਅਤੇ ਦੁਸ਼ਮਣੀ ਨਹੀਂ ਰਹੇਗੀ ਅਤੇ ਉਹ ਸਭ ਦਾ ਮਿੱਤਰ, ਭਾਈ, ਸਖਾ ਅਤੇ ਸਨਬੰਧੀ ਬਣ ਜਾਵੇਗਾ ਅਤੇ ਉਸ ਦਾ ਆਪਣਾ ਅੰਦਰਲਾ ਦਵੰਧ ਵੀ ਮਿਟ ਜਾਵੇਗਾ ਅਤੇ ਉਸ ਦਾ ਜੀਵਨ ਉੱਤਮ ਅਤੇ ਇਕਸੁਰਤਾ ਵਾਲਾ ਹੋ ਜਾਵੇਗਾ। ਗੁਰੂ ਸਾਹਿਬ ਦਾ ਉਪਦੇਸ਼ ਇਸ ਸਬੰਧ ਵਿਚ ਇਸ ਤਰ੍ਹਾਂ ਹੈ:

- *ਬਿਸਰਿ ਗਈ ਸਭ ਤਾਤਿ ਪਰਾਈ॥*
  *ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥*
  *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
  *(ਪੰਨਾ ੧੨੯੯)*
- *ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥* *(ਪੰਨਾ ੬੭੧)*
- *ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥*
  *ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥੩॥*
  *ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*
  *ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥* *(ਪੰਨਾ ੯੯੧)*

ਸਤਿਗੁਰੂ ਨੇ ਮਨੁੱਖ ਨੂੰ ਦੂਸਰੇ ਦੇ ਔਗੁਣਾਂ ਨੂੰ ਅਣਡਿੱਠ ਅਤੇ ਅਣਗੋਲਿਆਂ ਕਰਨ ਅਤੇ ਉਸ ਨਾਲ ਕੇਵਲ ਗੁਣਾਂ ਦੀ ਸਾਂਝ ਪਾਉਣ ਲਈ ਹੀ ਨਹੀਂ ਪ੍ਰੇਰਿਆ ਹੈ ਸਗੋਂ ਉਸ ਨੂੰ ਆਪਣੇ ਅੰਦਰ ਲੁਕੇ ਚੋਰਾਂ (ਔਗੁਣਾਂ) ਨੂੰ ਜਾਣਨ ਅਤੇ ਉਨ੍ਹਾਂ ਉੱਤੇ ਜਿੱਤ ਪ੍ਰਾਪਤ ਕਰ ਕੇ ਆਪਣਾ ਮੂਲ ਪਛਾਣਨ ਲਈ ਵੀ ਪ੍ਰੇਰਿਆ ਹੈ ਕਿਉਂਕਿ ਉਸ ਦਾ ਮੂਲ ਹੀ ਉਸ ਅੰਦਰ ਅਕਾਲ ਪੁਰਖ ਦੀ ਜੋਤਿ ਹੈ, ਮਨੁੱਖ ਨੂੰ ਆਪਾ ਚੀਨਣ ਲਈ ਉਪਦੇਸਿਆ ਹੈ। ਸਤਿਗੁਰਾਂ ਦਾ ਫ਼ਰਮਾਨ ਹੈ:

- *ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥*
  *ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*
- *ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
  *ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*
  *ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥*
  *ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥*
  *ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥*

*ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥*

*(ਪੰਨਾ ੪੪੧)*

ਅਜਿਹੇ ਮਨੁੱਖੀ ਅਚਾਰ ਅਤੇ ਵਿਹਾਰ ਵਾਲਾ ਮਨੁੱਖ ਕਿਸੇ ਨਾਲ ਈਰਖਾ, ਦਵੈਸ਼, ਧੋਖਾ, ਕਪਟ, ਛਲ ਕਰਨ ਅਤੇ ਕਿਸੇ ਦਾ ਹੱਕ ਮਾਰਨ ਦੀ ਗੱਲ ਸੋਚ ਹੀ ਨਹੀਂ ਸਕਦਾ। ਇਸੇ ਕਰਕੇ ਸਤਿਗੁਰਾਂ ਨੇ ਮਨੁੱਖੀ ਅਚਾਰ ਨੂੰ ਬਹੁਤ ਵੱਡਾ ਮਹੱਤਵ ਦਿੱਤਾ ਹੈ। ਆਪ ਜੀ ਨੇ ਫ਼ਰਮਾਇਆ ਹੈ:

*ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥*
*ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥*
*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਪੰਨਾ ੬੨)*

ਮਨੁੱਖ ਨੂੰ ਆਪਣੇ ਅੰਦਰ ਸੰਜਮ, ਸਬਰ ਅਤੇ ਸੰਤੋਖ ਦੇ ਸਦਗੁਣ ਪੈਦਾ ਕਰਨ ਅਤੇ ਲਾਲਸਾ ਤ੍ਰਿਸ਼ਨਾ, ਲੋਭ, ਕ੍ਰੋਧ ਆਦਿ ਔਗੁਣਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਹੈ:

*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥* *(ਪੰਨਾ ੧੦੧੮)*

ਆਪਣੇ ਅੰਦਰਲੇ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਕੇ 'ਮਨਿ ਜੀਤੈ ਜਗੁ ਜੀਤੁ॥' ਦੀ ਸਥਿਤੀ ਨੂੰ ਪ੍ਰਾਪਤ ਕਰਨ ਲਈ ਉਪਦੇਸ਼ ਕੀਤਾ ਗਿਆ ਹੈ ਤਾਂ ਜੋ ਮਨੁੱਖ ਦੂਸਰਿਆਂ ਦੇ ਔਗੁਣ ਚਿਤਵਣ ਦੀ ਥਾਂ ਉਸ ਨਾਲ ਸਦਗੁਣਾਂ ਦੀ ਸਾਂਝ ਕਰ ਕੇ ਸਾਰੇ ਸੰਸਾਰ ਦਾ ਮਹੱਤਵਪੂਰਨ ਅੰਗ ਬਣਿਆ ਰਹੇ। ਆਪ ਜੀ ਨੇ ਫ਼ਰਮਾਇਆ ਹੈ:

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*

ਸਤਿਗੁਰੂ ਮਨੁੱਖ ਨੂੰ ਆਪਣੇ ਕੀਤੇ ਕਰਮਾਂ ਲਈ ਜ਼ਿੰਮੇਵਾਰ ਠਹਿਰਾਉਂਦੇ ਹੋਏ ਸਮਝਾਉਂਦੇ ਹਨ ਕਿ ਉਸ ਨੂੰ ਆਪਣੇ ਚੰਗੇ-ਮਾੜੇ ਕਰਮਾਂ ਦਾ ਲੇਖਾ ਦੇਣਾ ਹੀ ਹੋਵੇਗਾ। ਜੇਕਰ ਹਰ ਮਨੁੱਖ ਦੇ ਅੰਦਰ ਇਹ ਸੋਚ ਪੈਦਾ ਹੋ ਜਾਵੇ ਤਾਂ ਮਨੁੱਖਤਾ ਅੰਦਰ ਸ਼ਾਂਤੀ, ਭਾਈਚਾਰਾ ਅਤੇ ਸਾਂਝੀਵਾਲਤਾ, ਸਹਿਹੋਂਦ ਅਤੇ ਮਨੁੱਖੀ ਬਰਾਬਰੀ ਦੀ ਭਾਵਨਾ ਪੈਦਾ ਹੋ ਜਾਵੇਗੀ ਅਤੇ ਉਹ ਲੋਕਾਂ ਦੀ ਲੁੱਟ, ਕੁੱਟ ਤਥਾ ਲੋਕਾਂ ਉੱਤੇ ਜ਼ੋਰ, ਜਬਰ ਅਤੇ ਜ਼ੁਲਮ ਨਹੀਂ ਕਰੇਗਾ ਸਗੋਂ ਉਹ ਪ੍ਰਭੂ ਦੇ ਭੈਅ ਅਤੇ ਭਾਉ ਅੰਦਰ ਹੀ ਆਪਣਾ ਜੀਵਨ ਬਤੀਤ ਕਰੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫ਼ਰਮਾਨ ਹੈ:

*- ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥*
*ਸਚੋ ਸਚੁ ਵਖਾਣੈ ਕੋਇ॥ ਨਾਨਕ ਅਗੈ ਪੂਛ ਨ ਹੋਇ॥* *(ਪੰਨਾ ੯੫੨)*
*- ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥*
*ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥* *(ਪੰਨਾ ੧੩੬੬)*

ਗੁਰਬਾਣੀ ਸਾਰੇ ਮਨੁੱਖਾਂ ਅੰਦਰ ਇੱਕੋ ਜੋਤ ਦੀ ਹੋਂਦ ਹੋਣ ਕਰਕੇ ਮਨੁੱਖ ਨੂੰ ਕਿਸੇ ਦਾ ਮਨ ਨਾ ਦੁਖਾਉਣ, ਕਿਸੇ ਦਾ ਬੁਰਾ ਨਾ ਚਿਤਵਣ ਅਤੇ ਬੁਰਾ ਨਾ ਕਰਨ ਲਈ ਪ੍ਰੇਰਿਤ

ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਫ਼ਰਮਾਨ ਹਨ:

– *ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥* (ਪੰਨਾ ੧੩੮੪)

– *ਪਰ ਕਾ ਬੁਰਾ ਨ ਰਾਖਹੁ ਚੀਤ॥*
*ਤੁਮ ਕਉ ਦੁਖੁ ਨਹੀ ਭਾਈ ਮੀਤ॥* (ਪੰਨਾ ੩੮੬)

– *ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*
*ਕਿਛੁ ਲਾਹੇ ਉਪਰਿ ਘਾਲੀਐ॥* (ਪੰਨਾ ੪੭੪)

ਇਸ ਤਰ੍ਹਾਂ ਮਨੁੱਖ ਕਿਸੇ ਨਾਲ ਈਰਖਾ, ਦਵੈਸ਼ ਅਤੇ ਕਪਟ ਨਹੀਂ ਕਰੇਗਾ, ਕਿਸੇ ਲਈ ਮੰਦਾ ਨਹੀਂ ਚਿਤਵੇਗਾ, ਕਿਸੇ ਪ੍ਰਤੀ ਬੁਰੀ ਸੋਚ ਨਹੀਂ ਰੱਖੇਗਾ ਤਾਂ ਸੰਸਾਰ ਅੰਦਰ ਸੁਖ-ਸ਼ਾਂਤੀ ਖੁਦ-ਬਖੁਦ ਹੀ ਸਥਾਪਤ ਹੋ ਜਾਵੇਗੀ।

ਸਤਿਗੁਰ ਪਾਤਸ਼ਾਹ ਸਭ ਦਾ ਹੀ ਭਲਾ ਸੋਚਣ ਅਤੇ ਲੋਚਣ ਲਈ ਇਉਂ ਉਪਦੇਸ਼ ਕਰਦੇ ਹਨ:

*ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ॥*
*ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ॥* (ਪੰਨਾ ੮੧੫)

ਇਸੇ ਲਈ ਸਤਿਗੁਰੂ ਕਿਸੇ ਇਕ ਮਨੁੱਖ, ਸੂਬੇ, ਦੇਸ਼, ਕੌਮ ਦੇ ਭਲੇ, ਸੁਖ, ਸ਼ਾਂਤੀ, ਖੁਸ਼ਹਾਲੀ ਅਤੇ ਵਿਕਾਸ ਲਈ ਪ੍ਰਭੂ ਅੱਗੇ ਅਰਦਾਸ ਨਹੀਂ ਕਰਦੇ ਸਗੋਂ ਸਮੁੱਚੇ ਸੰਸਾਰ ਦੇ ਭਲੇ ਅਤੇ ਸੁਖ-ਸ਼ਾਂਤੀ ਲਈ ਹੀ ਪ੍ਰਭੂ ਅੱਗੇ ਅਰਦਾਸ ਕਰਦੇ ਹਨ। ਇਸ ਤਰ੍ਹਾਂ ਸਾਰੀ ਮਨੁੱਖਤਾ ਦੇ ਭਲੇ, ਪਰਉਪਕਾਰ, ਖੁਸ਼ਹਾਲੀ ਅਤੇ ਸੁਖ-ਸ਼ਾਂਤੀ ਲਈ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਉਪਦੇਸ਼ ਹੈ, ਪ੍ਰੇਰਨਾ ਹੈ। ਗੁਰਮਤਿ ਸਿਧਾਂਤ ਸਰਬ ਸਾਂਝਾ ਤੇ ਸਰਬ ਕਲਿਆਣਕਾਰੀ ਹੈ। ਦੁਨੀਆਂ ਦੇ ਕਿਸੇ ਹੋਰ ਧਾਰਮਿਕ ਗ੍ਰੰਥ ਵਿਚ ਸਰਬੱਤ ਦੇ ਭਲੇ ਦੀ ਲੋਚਾ ਨਹੀਂ ਕੀਤੀ ਗਈ। ਸਤਿਗੁਰਾਂ ਨੇ ਸਾਰੀ ਲੋਕਾਈ ਨੂੰ ਹੀ ਇਸ ਸਿਧਾਂਤ ਦੀ ਧਾਰਨੀ ਬਣਨ ਲਈ ਪ੍ਰੇਰਿਆ ਹੈ। ਗੁਰਵਾਕ ਹੈ:

– *ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥*
*ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ॥*
*ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ॥*
*ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ॥* (ਪੰਨਾ ੧੨੫੧)

– *ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*
*ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ॥*

*ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ॥ (ਪੰਨਾ ੮੫੩)*

ਸਤਿਗੁਰ ਪਾਤਸ਼ਾਹ ਨੇ ਜਗਤ ਨੂੰ ਇਹ ਵੀ ਸਮਝਾਇਆ ਹੈ ਕਿ ਭਾਵੇਂ ਕੋਈ ਰਾਮ ਕਹਿ ਕੇ ਅਕਾਲ ਪੁਰਖ ਨੂੰ ਯਾਦ ਕਰਦਾ ਹੈ ਭਾਵੇਂ ਕੋਈ ਰਹੀਮ ਕਹਿ ਕੇ ਭਾਵੇਂ ਉਹ ਉਦਾਸੀ ਹੈ ਜਾਂ ਸੰਨਿਆਸੀ, ਭਾਵੇਂ ਤੁਰਕ ਹੈ ਜਾਂ ਇਮਾਮਸਾਫੀ ਹੈ ਜੇਕਰ ਉਸ ਦਾ ਅਚਾਰ, ਵਿਹਾਰ ਅਤੇ ਅਹਾਰ ਸ਼ੁੱਧ ਹੈ, ਉਹ ਨੇਕ ਹੈ, ਪਰਉਪਕਾਰੀ ਹੈ, ਕਿਰਤੀ ਹੈ ਤਾਂ ਉਸ ਦਾ ਜੀਵਨ ਸਫਲ ਹੈ। ਰੰਗ, ਜਾਤ, ਧਰਮ ਅਤੇ ਨਸਲ ਨਾਲ ਕੋਈ ਫਰਕ ਨਹੀਂ ਪੈਂਦਾ। ਇਹ ਸਿਧਾਂਤ ਸਾਰੀ ਮਨੁੱਖਤਾ ਨੂੰ ਇੱਕੋ ਲੜੀ ਵਿਚ ਪਿਰੋਣ ਵਾਲਾ ਹੈ ਅਤੇ ਆਪਸੀ ਵਿਵਾਦ, ਈਰਖਾ ਅਤੇ ਧਾਰਮਿਕ ਕੱਟੜਵਾਦ ਨੂੰ ਸਮਾਪਤ ਕਰਨ ਲਈ ਪੂਰੀ ਤਰ੍ਹਾਂ ਸਮਰੱਥ, ਸਾਰਥਕ ਅਤੇ ਸਦੀਵਕਾਲ ਲਈ ਪ੍ਰਸੰਗਕ ਹੈ। ਫ਼ਰਮਾਨ ਹੈ:

*– ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥*
*ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥੧॥ ਰਹਾਉ॥*
*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥*
*ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥*
*ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥*
*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥*
*(ਪੰਨਾ ੮੮੫)*

*– ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥*
*(ਪੰਨਾ ੯੮੮)*

ਮਨੁੱਖੀ ਬਰਾਬਰੀ ਇਕਰੂਪਤਾ ਅਤੇ ਮਨੁੱਖੀ ਇਕਸਾਰਤਾ ਦੇ ਇਸੇ ਸਿਧਾਂਤ ਨੂੰ ਦਸਮੇਸ਼ ਜੀ ਵੀ ਹੋਰ ਸਪੱਸ਼ਟ ਕਰਦੇ ਹਨ। ਆਪ ਜੀ ਦਾ ਫ਼ਰਮਾਨ ਹੈ:

*– ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ।*
*ਖਾਕ ਬਾਦ ਆਤਿਸ਼ ਔ ਆਬ ਕੋ ਰਲਾਉ ਹੈ।*
*ਅੱਲਹ ਅਭੇਖ ਸੋਈ ਪੁਰਾਨ ਅਉ ਕੁਰਾਨ ਓਈ।*
*ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।*

*– ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ।*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।*
*ਹਿੰਦੂ ਤੁਰਕ ਕੋਊ ਰਾਫਿਜ਼ੀ ਇਮਾਮ ਸ਼ਾਫ਼ੀ।*

*ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।* (ਅਕਾਲ ਉਸਤਤ ਪਾ: ੧੦)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਸੇ ਤੋਂ ਡਰਨ ਅਤੇ ਕਿਸੇ ਨੂੰ ਡਰਾਉਣ ਦੀ ਰੁਚੀ ਅਤੇ ਸਿਧਾਂਤ ਨੂੰ ਪ੍ਰਵਾਨ ਨਹੀਂ ਕਰਦੇ ਸਗੋਂ ਆਪਸੀ ਸਹਿਹੋਂਦ ਨੂੰ ਸਥਾਪਤ ਅਤੇ ਸਥਿਰ ਕਰਨ ਲਈ ਬਹੁਤ ਹੀ ਮਹੱਤਵਪੂਰਨ ਵਿਚਾਰ ਪੇਸ਼ ਕਰਦੇ ਹਨ। ਫ਼ਰਮਾਨ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* (ਪੰਨਾ ੧੪੨੭)

ਇਸ ਦੇ ਨਾਲ ਹੀ ਅੱਜ ਸੰਸਾਰ ਅੰਦਰ ਵਧ ਰਹੇ ਪ੍ਰਦੂਸ਼ਣ, ਊਰਜਾ ਤੇ ਪਾਣੀ ਦੀ ਮਹਿਸੂਸ ਹੋ ਰਹੀ ਘਾਟ ਕਾਰਨ ਵੀ ਹੋਲੀ-ਹੋਲੀ ਦੇਸ਼ਾਂ ਅੰਦਰ ਤਣਾਅ ਪੈਦਾ ਹੋਣ ਦੇ ਲੱਛਣ ਨਜ਼ਰ ਆ ਰਹੇ ਹਨ। ਖਦਸ਼ਾ ਪੈਦਾ ਕੀਤਾ ਜਾ ਰਿਹਾ ਹੈ ਕਿ ਸੰਸਾਰ ਦੀ ਤੀਸਰੀ ਮਹਾਂ ਜੰਗ ਹੋਣੀ ਹੀ ਪਾਣੀ ਲਈ ਹੈ ਜੋ ਸੰਸਾਰ ਦੀ ਤਬਾਹੀ ਦਾ ਕਾਰਨ ਬਣ ਸਕਦੀ ਹੈ। ਹਵਾ, ਪਾਣੀ ਅਤੇ ਧਰਤੀ ਦੀ ਮਹੱਤਤਾ, ਸ਼ੁੱਧਤਾ ਅਤੇ ਇਨ੍ਹਾਂ ਨੂੰ ਜ਼ਿੰਦਗੀ ਦਾ ਸ੍ਰੋਤ ਮੰਨਦਿਆਂ ਇਨ੍ਹਾਂ ਦਾ ਸਤਿਕਾਰ ਅਤੇ ਸਦਉਪਯੋਗ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਪੁਰ ਥਾਂ ਮਨੁੱਖ ਨੂੰ ਪ੍ਰੇਰਿਆ ਗਿਆ ਹੈ। ਜਪੁ ਜੀ ਸਾਹਿਬ ਦੇ ਅੰਤ ਵਿਚ ਅੰਕਿਤ ਸਲੋਕ ਵਿਚ ਇਨ੍ਹਾਂ ਦੀ ਮਹੱਤਤਾ ਨੂੰ ਇਉਂ ਦਰਸਾਇਆ ਹੈ:

*ਸਲੋਕੁ॥*

- *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
  *ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
  *ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
  *ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
  *ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
  *ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥* (ਪੰਨਾ ੮)
- *ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
  *ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
  *ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
  *ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
  *ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
  *ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥* (ਪੰਨਾ ੪੭੨)
- *ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ॥*

*ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥ (ਪੰਨਾ ੧੨੪੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ਵ-ਸ਼ਾਂਤੀ ਲਈ ਸਰਬਪੱਖੀ ਪ੍ਰਸੰਗਕਤਾ, ਮਹੱਤਵ ਅਤੇ ਸਾਰਥਿਕਤਾ ਕਰਕੇ ਹੀ ਸੰਸਾਰ-ਪ੍ਰਸਿੱਧ ਵਿਦਵਾਨਾਂ ਨੇ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟਾਏ ਹਨ:-

ਪ੍ਰੋ. ਸਾਧੂ ਟੀ.ਐਲ.ਵਸਵਾਨੀ ਜੀ ਨੇ ਇਨ੍ਹਾਂ ਦੇ ਪਾਵਨ ਅਤੇ ਅਦੁੱਤੀ ਸੰਗ੍ਰਹਿ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ World Scripture' ਅਰਥਾਤ 'ਜਗਤ ਦੇ ਧਰਮ ਗ੍ਰੰਥ' ਆਖਿਆ ਹੈ, ਜੋ ਉਨ੍ਹਾਂ ਜਾਚੇ Out of the World-Soul it rolled . ("ਜਗਤ-ਆਤਮਾ ਵਿੱਚੋਂ ਫੁੱਟ ਨਿਕਲੇ ਹਨ।") ਤਦੇ ਤਾਂ ਇਸ ਸਮੇਂ ਦੇ ਮਹਾਨ ਅਤੇ ਮਸ਼ਹੂਰ ਇਤਿਹਾਸਕਾਰ, ਸਰ ਅਰਨਾਲਡ ਟਾਇਨਬੀ ਨੇ ਇਨ੍ਹਾਂ ਨੂੰ "a Cathalicanthology" ("ਇਕ ਸਰਬੱਸਵੀ ਸ਼ਬਦ-ਸੰਗ੍ਰਹਿ") ਦੱਸਦਿਆਂ ਅਤੇ Mankind's common spiritual treasure (ਮਨੁੱਖ ਜਾਤੀ ਦਾ ਸਾਂਝਾ ਰੂਹਾਨੀ ਖ਼ਜ਼ਾਨਾ) ਮੰਨਦਿਆਂ ਲਿਖਿਆ ਹੈ: It is important that it should be brought within the direct reach of as many people as possible. ਅਰਥਾਤ "ਇਹ ਜ਼ਰੂਰੀ ਹੈ ਕਿ ਵੱਧ ਤੋਂ ਵੱਧ ਲੋਕਾਂ ਨੂੰ ਇਸ ਅਨਮੋਲ ਖ਼ਜ਼ਾਨੇ ਦੇ ਵੱਧ ਤੋਂ ਵੱਧ ਨੇੜੇ ਪਹੁੰਚਾਇਆ ਤੇ ਵਰੋਸਾਇਆ ਜਾਏ।" ਇਸੇ ਤਰ੍ਹਾਂ ਨੋਬਲ ਇਨਾਮ ਜੇਤੂ ਮਿਸਿਜ਼ ਪਰਲ ਐਸ.ਬੱਕ. (Pearl S.Buck) ਨੇ ਸਾਰੇ ਧਾਰਮਿਕ ਗ੍ਰੰਥਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਉਪਰੰਤ ਆਪਣੇ ਵਿਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸੰਨ ੧੯੬੧ ਵਿਚ ਇਉਂ ਪ੍ਰਗਟ ਕੀਤੇ ਹਨ:

I have studied the scriptures of other great religions, but I do not find elsewhere the same power of appeal to the heart and mind as I feel there (Guru Granth Sahib). They speak to persons of any religion or of none. They speak for the human heart and the searching mind.

ਅਰਥਾਤ: "ਮੈਂ ਹੋਰ ਧਰਮਾਂ ਦੀਆਂ ਧਰਮ ਪੁਸਤਕਾਂ ਵੀ ਪੜ੍ਹੀਆਂ ਅਤੇ ਘੋਖੀਆਂ ਹਨ। ਪਰ ਮੇਰੇ ਦਿਲ ਅਤੇ ਮਨ ਨੂੰ ਟੁੰਬਣ ਅਤੇ ਪ੍ਰਭਾਵਿਤ ਕਰਨ ਦੀ ਜੋ ਸ਼ਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦਿਆਂ ਮਹਿਸੂਸ ਹੋਈ ਹੈ ਉਹ ਮੈਨੂੰ ਹੋਰ ਕਿਸੇ ਵੀ ਧਰਮ-ਗ੍ਰੰਥ ਦੇ ਪੜ੍ਹਨ ਅਤੇ ਵਿਚਾਰਨ ਨਾਲ ਅਨੁਭਵ ਨਹੀਂ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ, ਉਪਦੇਸ਼ ਅਤੇ ਸੰਦੇਸ਼ ਹਰ ਧਰਮ ਦੇ ਪੈਰੋਕਾਰਾਂ, ਵਿਸ਼ਵਾਸੀਆਂ ਨੂੰ ਉਨ੍ਹਾਂ ਦੇ ਭਲੇ ਲਈ ਸੰਬੋਧਿਤ ਹੈ। ਇਹ ਉਪਦੇਸ਼ ਅਤੇ ਸੰਦੇਸ਼ ਮਨੁੱਖੀ ਹਿਰਦੇ ਅਤੇ ਖੋਜੀ ਮਨ ਦੀ ਤਰਜਮਾਨੀ ਕਰਦੇ ਹਨ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੬ ਗੁਰੂ ਸਾਹਿਬਾਨ, ੧੫ ਭਗਤਾਂ, ੧੧ ਭੱਟਾਂ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਦਰਜ ਹੈ। ਇਨ੍ਹਾਂ ਦਾ ਸਬੰਧ ਕੇਵਲ ਵੱਖ-ਵੱਖ ਧਰਮਾਂ ਅਤੇ ਜਾਤਾਂ ਨਾਲ ਹੀ ਨਹੀਂ ਹੈ ਸਗੋਂ ਸਮਾਜ ਦੀ ਕੀਤੀ ਗਈ ਅਖੌਤੀ ਵਰਨ ਅਤੇ ਜਾਤ ਵੰਡ ਦੇ ਸਿਧਾਂਤ ਅਨੁਸਾਰ ਸਭ ਤੋਂ ਅਖੌਤੀ ਨੀਚ ਜਾਤ ਨਾਲ ਸੰਬੰਧਿਤ ਜਾਣੇ ਜਾਂਦੇ ਭਗਤਾਂ— ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਅਤੇ ਸੂਫੀਆਂ ਦੀ ਬਾਣੀ ਨੂੰ ਵੀ ਗੁਰਬਾਣੀ— ਗੁਰੂ ਸ਼ਬਦ— ਗੁਰੂ ਰੂਪ ਮੰਨਿਆ ਜਾਂਦਾ ਹੈ। ੧੪੩੦ ਪਾਵਨ ਪੰਨਿਆਂ ਵਿਚ ਦਰਜ਼ ਸਮੁੱਚੀ ਬਾਣੀ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਸ਼ਬਦ-ਗੁਰੂ" ਰੂਪ ਵਿਚ ਗੁਰਤਾ ਗੱਦੀ ਦਿੱਤੀ ਅਤੇ ਸਿੱਖਾਂ ਨੂੰ ਇਸ ਪਵਿੱਤਰ ਗ੍ਰੰਥ ਨੂੰ ਗੁਰੂ ਮੰਨਣ ਦਾ ਆਦੇਸ਼ ਕੀਤਾ "ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ। ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ।" ਇਸ ਤਰ੍ਹਾਂ ਦਾ ਨਿਵੇਕਲਾਪਣ ਅਤੇ ਨਿਰਾਲਾਪਣ ਦੁਨੀਆਂ ਦੇ ਹੋਰ ਕਿਸੇ ਵੀ ਧਾਰਮਿਕ ਗ੍ਰੰਥ ਵਿਚ ਨਹੀਂ ਮਿਲਦਾ। ਸਮਾਜਿਕ ਏਕਤਾ ਅਤੇ ਮਨੁੱਖੀ ਬਰਾਬਰੀ ਜੋ ਵਿਸ਼ਵ-ਸ਼ਾਂਤੀ ਲਈ ਅਤਿ ਜ਼ਰੂਰੀ ਹੈ, ਲਈ ਇਸ ਤੋਂ ਉੱਤਮ ਸਿਧਾਂਤ ਹੋਰ ਕਿਧਰੇ ਵੀ ਨਜ਼ਰ ਨਹੀਂ ਆਉਂਦਾ ਹੈ। ਇਸ ਲਈ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਖਸ਼ੇ ਮਹਾਨ ਉਪਦੇਸ਼ ਨੂੰ ਸਮਝ ਲਈਏ ਅਤੇ ਉਸ ਉੱਤੇ ਅਮਲ ਕਰੀਏ ਤਾਂ ਘਰ, ਸੂਬੇ, ਦੇਸ਼ ਅਤੇ ਸੰਸਾਰ ਅੰਦਰ ਅਸ਼ਾਂਤੀ ਅਤੇ ਅਸਥਿਰਤਾ ਨਹੀਂ ਰਹੇਗੀ ਸਗੋਂ ਆਪਸੀ ਭਾਈਚਾਰਾ, ਸਾਂਝੀਵਾਲਤਾ, ਸਹਿਹੋਂਦ ਦੀ ਭਾਵਨਾ, "ਅਪਨਾ ਬਿਗਾਰਿ ਬਿਰਾਂਨਾ ਸਾਂਢੈ॥" (੮੭੫) ਦੀ ਇੱਛਾ, ਆਪਸੀ ਪ੍ਰੇਮ-ਪਿਆਰ ਪਰਪੱਕ ਹੋ ਜਾਵੇਗਾ ਅਤੇ ਈਰਖਾ, ਵਿਤਕਰਾ, ਨੀਚ-ਭਾਵਨਾ, ਵੈਰ, ਵਿਰੋਧ, ਕ੍ਰੋਧ ਖ਼ਤਮ ਹੋ ਜਾਣਗੇ। ਸਾਰੇ ਹੱਦਾਂ-ਬੰਨੇ ਟੁੱਟ ਜਾਣਗੇ ਅਤੇ ਵਿਸ਼ਵ ਅੰਦਰ ਸਹੀ ਸ਼ਾਂਤੀ, ਅਮਨ, ਮਨੁੱਖੀ ਬਰਾਬਰੀ, ਭਾਈਚਾਰਾ ਅਤੇ ਆਪਸੀ ਪ੍ਰੇਮ-ਪਿਆਰ ਪੈਦਾ ਹੋ ਜਾਵੇਗਾ।

ਉਕਤ ਵਿਚਾਰ-ਚਰਚਾ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬ੍ਰਹਿਮੰਡ ਦੀਆਂ ਆਧੁਨਿਕ ਅਤੇ ਸਰਬਕਾਲੀ ਸਮੱਸਿਆਵਾਂ ਦਾ ਹੱਲ ਮੌਜੂਦ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ, ਮਨੁੱਖੀ ਭਾਈਚਾਰਾ, ਸਹਿਨਸ਼ੀਲਤਾ, ਸਹਿਹੋਂਦ, ਸਾਂਝੀਵਾਲਤਾ, ਵਿਸ਼ਵ-ਸ਼ਾਂਤੀ ਅਤੇ ਰੱਬੀ ਏਕਤਾ ਦੀ ਜ਼ਾਮਨੀ ਦਾ ਪੱਕਾ ਸਿਧਾਂਤ ਮੌਜੂਦ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਮੁੱਚੀ ਮਨੁੱਖਤਾ ਲਈ ਮਿਆਰੀ, ਮਿਸਾਲੀ, ਉੱਤਮ, ਸੰਤੁਲਿਤ ਅਤੇ ਮੁਕੰਮਲ ਜੀਵਨ- ਜੁਗਤ ਮੌਜੂਦ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵਤਾ ਦਾ ਸਾਂਝਾ, ਨਿਰਮੋਲਕ ਅਤੇ ਅਮੁੱਕ ਖ਼ਜ਼ਾਨਾ ਹੈ। ਇਸ ਖ਼ਜ਼ਾਨੇ ਦੀ ਜਿਤਨੀ ਵਰਤੋਂ ਕਰਾਂਗੇ, ਇਹ ਉਤਨਾ ਹੀ ਵਧਦਾ ਜਾਵੇਗਾ। "ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥" (ਪੰਨਾ ੧੮੬) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੁਕੰਮਲ ਧਾਰਮਿਕ, ਰਾਜਨੀਤਿਕ, ਸਮਾਜਿਕ

ਅਤੇ ਆਰਥਿਕ ਕ੍ਰਾਂਤੀ ਦਾ ਸੰਪੂਰਨ ਅਤੇ ਉੱਚਤਮ ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬ੍ਰਹਿਮੰਡੀ ਗਿਆਨ ਅਤੇ ਵਿਗਿਆਨ ਦਾ ਲਾਮਿਸਾਲ ਭੰਡਾਰ ਹੈ। "ਗਿਆਨ ਚਰਾਗ ਹੈ" ਅਤੇ ਸਦੀਵਕਾਲੀ ਵਹਿੰਦਾ ਚਸ਼ਮਾ ਹੈ। ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਸਤਿਗੁਰਾਂ ਨੇ ਇਉਂ ਕੀਤੀ ਹੈ:-

- *ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥*
  *ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥* *(ਪੰਨਾ ੩੯੭)*
- *ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
  *ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
  *ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥* *(ਪੰਨਾ ੧੪੨੯)*

ਆਓ! ਗੁਰਮਤਿ ਤੋਂ ਰੋਸ਼ਨੀ ਲਈਏ ਅਤੇ ਗੁਰਮਤਿ ਦਾ ਪ੍ਰਚਾਰ ਅਤੇ ਪ੍ਰਸਾਰ ਕਰ ਕੇ ਸਾਰੇ ਜੱਗ ਨੂੰ ਇਸ ਰੋਸ਼ਨੀ ਤੋਂ ਲਾਭ ਉਠਾਉਣ ਲਈ ਪ੍ਰੇਰੀਏ। ਮੌਜੂਦਾ ਸੰਸਾਰਕ ਸੰਕਟ, ਅਸ਼ਾਂਤੀ ਅਤੇ ਤਣਾਅ ਤੋਂ ਬਚਣ ਦਾ ਇਹੋ ਹੀ ਇੱਕੋ-ਇੱਕ ਰਾਹ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੀ ਮਨੁੱਖਤਾ ਦੀ ਮਹਾਨ ਅਤੇ ਅਲੌਕਿਕ ਵਿਰਾਸਤ ਹੈ। ਸਾਰੀ ਮਨੁੱਖਤਾ ਦਾ ਸਾਂਝਾ ਪਵਿੱਤਰ ਧਾਰਮਿਕ ਗ੍ਰੰਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਨ ਉਪਦੇਸ਼ ਸਾਰੀ ਮਨੁੱਖਤਾ ਲਈ ਹੈ ਅਤੇ ਸਾਰੇ ਸਮਿਆਂ ਲਈ ਹੈ। ਇਹ ਕਿਸੇ ਇਕ ਧਰਮ, ਜਾਤ ਜਾਂ ਕੌਮ ਦੀ ਪ੍ਰੇਰਨਾ ਦਾ ਸ੍ਰੋਤ ਨਹੀਂ ਹੈ। ਇਹ ਪਵਿੱਤਰ ਗ੍ਰੰਥ ਗਿਆਨ ਅਤੇ ਵਿਗਿਆਨ ਦਾ ਅਮੁੱਕ ਭੰਡਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਕਾਲ ਤੋਂ ਸੰਸਾਰ ਦੇ ਸ਼ੁਰੂ ਹੋਏ ਸਫਰ ਤੋਂ ਲੈ ਕੇ ਮੌਜੂਦਾ ਸਮੇਂ ਤਕ ਦੇ ਸਫਰ ਦਾ ਵਿਲੱਖਣ ਅਤੇ ਅਦੁੱਤੀ ਇਤਿਹਾਸ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਵਿੱਖ ਅਤੇ ਸਾਰੇ ਸੰਸਾਰ ਲਈ ਲਾਮਿਸਾਲ ਰੋਸ਼ਨ-ਮਿਨਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰੋਸ਼ਨੀ ਲੈ ਕੇ ਸੰਸਾਰਕ ਜੀਵਨ ਨੂੰ ਸਫਲ ਕੀਤਾ ਜਾ ਸਕਦਾ ਹੈ। ਇਹ ਅਦੁੱਤੀ ਪਵਿੱਤਰ ਗ੍ਰੰਥ ਵਿਸ਼ਵ-ਸ਼ਾਂਤੀ ਲਈ ਇੱਕੋ-ਇੱਕ ਕਾਰਗਰ ਅਤੇ ਸਾਰਥਕ ਦਸਤਾਵੇਜ਼ ਹੈ ਅਤੇ ਸਾਧਨ ਹੈ ਜੋ ਹਰ ਸਮੇਂ ਹੀ ਪ੍ਰਸੰਗਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਰੀ ਲੋਕਾਈ ਨੂੰ ਆਪਣੇ ਕਲਾਵੇ ਵਿਚ ਲੈਂਦਿਆਂ ਉਸ ਨੂੰ ਇੱਕੋ ਪਰਮਾਤਮਾ ਦੀ ਰਚਨਾ ਦ੍ਰਿੜ੍ਹ ਕਰਾਉਂਦੇ ਹਨ ਅਤੇ ਸਭ ਦੇ ਅੰਦਰ ਉਸੇ ਜੋਤਿ ਦਾ ਪ੍ਰਕਾਸ਼ ਸਪੱਸ਼ਟ ਕਰਦੇ ਹਨ। ਇਹ ਦੁਨਿਆਵੀ ਧਰਮ, ਜਾਤਾਂ, ਊਚ-ਨੀਚ, ਵਰਨ ਆਦਿ ਦੇ ਹੱਦਾਂ-ਬੰਨੇ ਮਨੁੱਖ ਨੇ ਹੀ ਬਣਾਏ ਹੋਏ ਹਨ ਜਿਨ੍ਹਾਂ ਦੀ ਹੋਂਦ ਅਤੇ ਸਾਰਥਕਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਨਤਾ ਨਹੀਂ ਦਿੰਦੇ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਸਰਬਕਾਲੀ, ਸਰਬਸਾਂਝਾ ਅਤੇ ਸਰਬਉੱਚ ਹੈ। ਇਸ ਮਹਾਨ ਗੁਰ-ਉਪਦੇਸ਼ ਨੂੰ ਅਪਣਾਉਣ ਨਾਲ ਹੀ ਵਿਸ਼ਵ ਦਾ ਵਿਕਾਸ, ਇਸ ਦੀ ਖੁਸ਼ਹਾਲੀ, ਭਾਈਚਾਰਕ ਸਾਂਝ ਅਤੇ ਵਿਸ਼ਵ-ਸ਼ਾਂਤੀ ਸਥਾਪਤ ਹੋ ਸਕਦੀ ਹੈ।

■

# ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਮਤਿ ਆਸ਼ੇ

*-ਡਾ. ਜਸਬੀਰ ਸਿੰਘ ਸਾਬਰ**

ਭਗਤ ਰਵਿਦਾਸ ਜੀ ਦੀ ਬਾਣੀ ਦਾ ਪ੍ਰਮਾਣਿਕ ਮੂਲ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਨ੍ਹਾਂ ਦੀ ਇਲਾਹੀ-ਬਾਣੀ ਹੈ। ਗੁਰਮਤਿ ਆਸ਼ੇ ਦਾ ਕੇਂਦਰੀ ਧੁਰਾ ਵੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ। ਇਸ ਪੱਖੋਂ ਭਗਤ ਰਵਿਦਾਸ ਜੀ ਦਾ ਅਤੇ ਗੁਰਮਤਿ ਆਸ਼ੇ ਦਾ ਆਧਾਰ-ਸ੍ਰੋਤ ਸਾਂਝਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੇਸ਼ ਦੇ ਵਿਭਿੰਨ ਖਿੱਤਿਆਂ, ਵਰਗਾਂ ਅਤੇ ਸੰਸਕ੍ਰਿਤੀਆਂ ਨਾਲ ਸੰਬੰਧਿਤ ਬਾਣੀਕਾਰਾਂ ਦੀ ਬਾਣੀ ਸ਼ਾਮਲ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਜਿਹਾ ਬਿੰਬ ਉਭਾਰਿਆ ਹੈ ਜਿਸ ਦਾ ਸੰਬੰਧ ਸਮੁੱਚੀ ਮਾਨਵ-ਸੰਸਕ੍ਰਿਤੀ, ਸਮੁੱਚੇ ਰਾਸ਼ਟਰ ਅਤੇ ਸਮੁੱਚੀ ਮਾਨਵਤਾ ਨਾਲ ਜਾ ਜੁੜਦਾ ਹੈ। ਇਨ੍ਹਾਂ ਬਾਣੀਕਾਰਾਂ ਨੇ ਸਮੇਤ ਭਗਤ ਰਵਿਦਾਸ ਜੀ ਦੇ ਆਪਣੀਆਂ ਆਤਮਾਵਾਂ, ਪਰਮਾਤਮਾ ਨਾਲ ਇਕਸੁਰ ਕਰਦਿਆਂ, ਆਪਣੇ ਇਲਾਹੀ ਨਾਦ ਅਤੇ ਨਿੱਜ-ਗਿਆਨ ਦੇ ਪ੍ਰਕਾਸ਼ ਨਾਲ, ਸੁੱਤੀ ਹੋਈ ਅੰਧਕਾਰ-ਗ੍ਰਸਤ, ਬਹੁੜੀ ਕਰਦੀ ਪੀੜਤ ਧਰਤ-ਲੋਕਾਈ ਨੂੰ ਜਗਾਇਆ, ਸਮਝਾਇਆ, ਰੋਸ਼ਨਾਇਆ ਅਤੇ ਸੱਚ ਦੇ ਮਾਰਗ 'ਤੇ ਪਾਇਆ।

ਗੁਰਮਤਿ ਆਸ਼ੇ ਦੇ ਬਾਣੀਕਾਰਾਂ ਅਤੇ ਭਗਤ ਰਵਿਦਾਸ ਜੀ ਵਰਗੀਆਂ ਕਰਤਾਰੀ ਸ਼ਖ਼ਸੀਅਤਾਂ ਨੂੰ ਪਰਮਾਤਮਾ ਨਾਲ ਅਭੇਦ ਹੋ ਕੇ ਸੱਚਾ ਗਿਆਨ ਪ੍ਰਾਪਤ ਹੋਇਆ ਉਹ ਉਨ੍ਹਾਂ ਨੇ ਸੰਗੀਤਕ ਲਹਿਰਾਉ ਵਿਚ ਆ ਕੇ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* *(ਪੰਨਾ ੨੬)*

ਦੇ ਮਹਾਂਵਾਕ ਅਨੁਸਾਰ ਖ਼ੁਦ ਗਾਇਆ। ਇਨ੍ਹਾਂ ਕਰਤਾਰੀ ਸ਼ਖ਼ਸੀਅਤਾਂ ਦੀ ਵਿਲੱਖਣ ਗਾਇਨ-ਸ਼ੈਲੀ ਦੀ ਸਰੋਦੀ ਧੁਨ ਨੇ ਸ੍ਰੋਤਿਆਂ ਨੂੰ ਅਜਿਹਾ ਟੁੰਬਿਆ ਕਿ ਉਨ੍ਹਾਂ ਦਾ ਵਿਚਾਰ-ਦਰਸ਼ਨ, ਜਗਿਆਸੂਆਂ ਦੇ ਧੁਰ ਅੰਤਰ-ਆਤਮਾ ਵਿਚ ਘਰ ਕਰ ਗਿਆ ਜਿਸ ਦੇ ਫਲਸਰੂਪ ਸ੍ਰੋਤਿਆਂ ਦੀ ਚੇਤਨਾ ਵਿਚ ਸੰਸਾਰੀ ਰਸਾਂ ਤੋਂ ਉੱਪਰ ਪੈਦਾ ਹੋ ਗਿਆ ਹੈ ਵਿਸਮਾਦਿਕ ਅਨੰਦ-ਰਸ।

ਭਗਤ ਰਵਿਦਾਸ ਜੀ ਦੀ ਬਾਣੀ ਦੀ ਮੂਲ ਭਾਵ-ਧਾਰਾ, ਗੁਰਮਤਿ ਦੇ ਦਰਸਾਏ ਅਤੇ ਦ੍ਰਿੜ੍ਹਾਏ ਆਸ਼ਿਆਂ ਨਾਲ ਬੁਨਿਆਦੀ ਤੌਰ ਉੱਤੇ ਇਕ-ਸਾਂਝ, ਇਕਸੁਰ ਅਤੇ

** ਡਾਇਰੈਕਟਰ, ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ, ਧਰਮ ਪ੍ਰਚਾਰ ਕਮੇਟੀ,ਸ੍ਰੀ ਅੰਮ੍ਰਿਤਸਰ। ਮੋ: ੯੮੮੮੪-੬੦੧੯੦*

ਸਮਾਨ ਭਾਵਨਾ ਰੱਖਣ ਵਾਲੀ ਹੈ। ਦੋਵਾਂ ਦੇ ਮੂਲ ਸਰੋਕਾਰਾਂ ਦਾ ਧਰਾਤਲ ਹੈ—ਮਾਨਵ-ਸਰੀਰ, ਮਾਨਵ-ਆਤਮਾ, ਮਾਨਵ-ਦੁੱਖ ਦਰਦ ਅਤੇ ਮਾਨਵ-ਭਾਸ਼ਾ। ਦੋਵਾਂ ਦੀ ਭਾਵ-ਧਾਰਾ ਸਮੁੱਚੀ ਮਾਨਵਤਾ ਦੇ ਕਲਿਆਣ ਦੀ ਲੋਚਾ ਕਰਦਿਆਂ ਮਾਨਵ-ਜੀਵਨ ਦਾ ਪੱਖ ਪ੍ਰਦਰਸ਼ਨ ਕਰਨ ਵਾਲੀ ਉਜਾਗਰ ਹੁੰਦੀ ਹੈ। ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਮਤਿ ਆਸ਼ਿਆਂ ਵਿਚਕਾਰ, ਕਿਸੇ ਪ੍ਰਕਾਰ ਦੀ ਭਿੰਨਤਾ ਜਾਂ ਦਵੰਦ ਪੈਦਾ ਨਹੀਂ ਹੁੰਦਾ। ਮਾਨਵ-ਵਿਕਾਸ ਲਈ ਪ੍ਰਤੀਬੱਧ ਭਾਵਨਾ ਵਾਲੇ ਸਿਰਜੇ ਸੂਝ-ਮਾਡਲਾਂ ਦੀ ਉਸਾਰੀ ਵੀ ਮਾਨਵ-ਹਿਤਕਾਰੀ, ਸਦਾਚਾਰੀ, ਕਲਿਆਣਕਾਰੀ, ਪਰਉਪਕਾਰੀ ਅਤੇ ਸਰਬੱਤ ਦੇ ਭਲੇ ਦੀ ਕਾਮਨਾ ਕਰਨ ਵਾਲੀ ਨੀਂਹ ’ਤੇ ਹੋਈ ਹੈ।

ਭਗਤ ਰਵਿਦਾਸ ਜੀ ਦੀ ਅਤੇ ਗੁਰਮਤਿ ਆਸ਼ੇ ਦੇ ਬਾਣੀਕਾਰਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਕਿਸੇ ਪ੍ਰਕਾਰ ਦਾ ਸਿਧਾਂਤ ਸਿਰਜਣ ਤੋਂ ਪਹਿਲਾਂ ਖ਼ੁਦ ਆਪਣੇ ਲੋਕਾਂ ਵਿਚ ਵਿਚਰਦੇ ਹਨ, ਉਨ੍ਹਾਂ ਦੇ ਦੁੱਖ ਦਰਦ ਨੂੰ ਨੇੜਿਓਂ ਵੇਖਦੇ, ਸੁਣਦੇ, ਸਮਝਦੇ ਹਨ ਅਤੇ ਫੇਰ ਉਨ੍ਹਾਂ ਦਾ ਵਿਵੇਚਨ ਕਰ ਕੇ ਉਨ੍ਹਾਂ ਦਾ ਹੱਲ ਤਰਾਸ਼ਦੇ ਹਨ। ਇਹ ਇਕ ਅਟੱਲ ਸੱਚਾਈ ਹੈ ਕਿ ਲੋਕ-ਦਰਦ ਨੂੰ ਸਹੀ ਤੇ ਸੁਚਾਰੂ ਢੰਗ ਨਾਲ ਤਾਂ ਹੀ ਸਮਝਿਆ, ਸਮਝਾਇਆ ਅਤੇ ਸੁਲਝਾਇਆ ਜਾ ਸਕਦਾ ਹੈ ਜੇਕਰ ਉਸ ਨੂੰ ਜਨ-ਸਾਧਾਰਨ ਦੀ ਪੱਧਰ ਉੱਤੇ ਵੇਖਿਆ, ਘੋਖਿਆ ਅਤੇ ਪਰਖਿਆ ਜਾਵੇ। ਭਗਤ ਰਵਿਦਾਸ ਜੀ ਅਤੇ ਗੁਰਮਤਿ ਆਸ਼ੇ ਦੇ ਬਾਣੀਕਾਰ, ਲੋਕ-ਮਾਨਸ ਦੀ ਇਸ ਰੁਚੀ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਇਸੇ ਲਈ ਉਨ੍ਹਾਂ ਨੇ ਲੋਕ-ਹਿਤੂ ਸਿਧਾਂਤ ਸਿਰਜਨ ਸਮੇਂ, ਨਾ ਤਾਂ ਪੁਜਾਰੀਆਂ ਦੇ ਫਤਵਿਆਂ ਦੀ ਪਰਵਾਹ ਹੀ ਕੀਤੀ ਅਤੇ ਨਾ ਤਤਕਾਲੀਨ ਹਾਕਮਾਂ ਦੇ ਜਬਰ-ਜ਼ੁਲਮ ਦਾ ਭੈਅ ਹੀ ਖਾਧਾ। ਇਨ੍ਹਾਂ ਬਾਣੀਕਾਰਾਂ ਦਾ ਨਿਰੋਲ ਆਸ਼ਾ, ਮਾਨਵ-ਜੀਵਨ ਨੂੰ ਸੱਚ-ਮਾਰਗ ’ਤੇ ਤੋਰਨ ਲਈ ਉਸ ਦਾ ‘ਸਦਾ ਵਿਗਾਸ’ ਕਰਨਾ ਸੀ। ਇਹੋ ਕਾਰਨ ਹੈ ਕਿ ਇਨ੍ਹਾਂ ਦੇ ਦਰਸਾਏ ਮਾਰਗ, ਨਾ ਤਾਂ ਪੁਜਾਰੀਆਂ ਦੀਆਂ ਲਾਲਸਾਵਾਂ ਨੂੰ ਪੂਰਣ ਵਾਲੇ ਹਨ ਅਤੇ ਨਾ ਹੀ ਹਾਕਮਾਂ ਨੂੰ ਖ਼ੁਸ਼ ਕਰਨ ਵਾਲੀ ਚਾਪਲੂਸੀ ਕਰਨ ਵਾਲੇ। ਇਸ ਦੇ ਬਾਵਜੂਦ ਇਨ੍ਹਾਂ ਆਸ਼ਿਆਂ ਨੂੰ ਬਹੁਤ ਹੱਦ ਤਕ ਮਾਨਤਾ ਪ੍ਰਾਪਤ ਹੋਈ ਸਮੇਂ ਦੀ ਰਾਜ-ਸੰਸਥਾ ਅਤੇ ਧਰਮ-ਸੰਸਥਾ ਵੱਲੋਂ। ਇਸ ਦਾ ਮੁੱਖ ਕਾਰਨ ਹੈ ਕਿ ਇਨ੍ਹਾਂ ਬਾਣੀਕਾਰਾਂ ਵੱਲੋਂ ਆਪਣੀ ਗੱਲ ਕਹਿਣ ਹਿਤ ਅਪਣਾਈ ਗਈ ‘ਪਿਆਰ ਜੁਗਤ’ ਅਤੇ ਲੋਕ-ਭਾਸ਼ਾ ਸੀ। ਕੀ ਇਹ ਹੈਰਾਨੀਜਨਕ ਤੱਥ ਨਹੀਂ ਕਿ ਇਨ੍ਹਾਂ ਬਾਣੀਕਾਰਾਂ ਦੇ ਕਿਸੇ ਬੋਲ ਵਿਚ ਵੀ ਉਸ ਵਰਗ ਪ੍ਰਤੀ ਕੋਈ ਰੋਹ ਭਾਵਨਾ ਨਹੀਂ ਉਪਜਦੀ ਜਿਸ ਦੀਆਂ ਸੰਕੀਰਨ ਰੁਚੀਆਂ ਕਾਰਨ ਮਾਨਵ-ਸਮਾਜ, ਸੰਤਾਪ ਦੀ ਭੱਠੀ ਵਿਚ ਸੜ-ਬਲ ਰਿਹਾ ਸੀ। ਸਮੁੱਚੀ ਬਾਣੀ ਵਿਚ ਮਾਨਵ ਪਿਆਰ ਦੀ ਅੰਮ੍ਰਿਤ-ਧਾਰਾ ਵਗਦੀ ਹੈ ਅਤੇ ਅਨਹਦ ਨਾਦ ਗੂੰਜਦਾ ਹੈ। ਕੱਟੜਤਾ ਜਾਂ ਵਰਗ-ਵਿਰੋਧ ਪੂਰੀ ਤਰ੍ਹਾਂ ਮਨਫੀ ਹੈ। ਵਿਰੋਧ ਜ਼ਰੂਰ ਹੈ ਪਰ ਇਹ ਵਿਰੋਧ ਕੇਵਲ ਉਸ ਸਿਸਟਮ ਨਾਲ ਜਾਂ ਉਨ੍ਹਾਂ ਨਿਰਾਰਥਕ ਕੀਮਤਾਂ ਨਾਲ ਸੰਬੰਧਿਤ ਹੈ ਜੋ

ਆਪਣਾ ਮੁੱਲ ਗੁਆ ਕੇ ਅਪ੍ਰਸੰਗਕ ਹੋ ਗਈਆਂ ਸਨ ਅਤੇ ਮਾਨਵ-ਜੀਵਨ ਦਾ ਸਦ ਵਿਗਾਸ ਕਰਨ ਦੀ ਥਾਂ ਉਸ ਦਾ ਵਿਨਾਸ਼ ਕਰਨ ਦਾ ਕਾਰਨ ਬਣ ਚੁੱਕੀਆਂ ਸਨ। ਇਹ ਨਿਰਾਰਥਕ ਕੀਮਤਾਂ ਸਨ—ਧਰਮ ਦੀ ਆੜ ਹੇਠ ਵਿਭਿੰਨ ਦੇਵੀ-ਦੇਵਤਿਆਂ ਦੀ ਪੂਜਾ, ਪੂਜਾ-ਪੱਧਤੀਆਂ ਅਤੇ ਇਸ ਹੋੜ ਵਿਚ ਇਕ ਦੂਜੇ ਦੀ ਸਰਵਉੱਚਤਾ ਸਥਾਪਤ ਕਰਨੀ ਅਤੇ ਪ੍ਰਭੂ ਦੇ ਅਨੇਕਾਂ ਰੂਪ ਸਥਾਪਤ ਕਰਦਿਆਂ ਇਕ ਦੂਜੇ ਨੂੰ ਨਕਾਰਨਾ ਤੇ ਉਸਾਰਨਾ। ਇਸ ਧਰਮ-ਵੰਡ ਨੇ ਮਾਨਵਤਾ ਦੇ ਟੋਟੇ-ਟੋਟੇ ਕਰਦਿਆਂ ਉਸ ਨੂੰ ਕਈ ਹਿੱਸਿਆਂ ਵਿਚ ਵੰਡ ਦਿੱਤਾ ਅਤੇ ਇਸ ਰੁਚੀ ਨੇ ਜਨਮ ਦਿੱਤਾ ਵਰਨ-ਵਿਵਸਥਾ ਨੂੰ। ਵਰਨ-ਵਿਵਸਥਾ ਨੇ ਮਾਨਵਤਾ ਨੂੰ ਚਾਰ ਹਿੱਸਿਆਂ ਵਿਚ ਵੰਡਦਿਆਂ ਮਾਨਵ-ਏਕਤਾ ਦਾ ਸਿਧਾਂਤ ਹੀ ਖੇਰੂੰ-ਖੇਰੂੰ ਕਰ ਦਿੱਤਾ। ਸਿੱਟਾ ਇਹ ਨਿਕਲਿਆ ਕਿ ਦੀਨ-ਹੀਨ ਤੇ ਦਲਿਤ ਵਰਗ ਕੇਵਲ ਭਾਵੀ ਦਾ ਗ਼ੁਲਾਮ ਬਣ ਕੇ ਰਹਿ ਗਿਆ। ਉਨ੍ਹਾਂ ਦੀ ਚੇਤਨਤਾ, ਹਰ ਜ਼ੁਲਮ ਤੇ ਜਬਰ ਨੂੰ 'ਪ੍ਰਭੂ-ਇੱਛਾ' ਸਮਝ ਸਹਾਰਨ ਦੀ ਆਦੀ ਬਣ ਗਈ। ਰਾਜ-ਸੰਸਥਾ ਅਤੇ ਧਰਮ-ਸੰਸਥਾ ਦੇ ਅਧਿਕਾਰੀਆਂ ਨੇ ਆਪਣੀ ਸਰਬੋਤਮਤਾ ਸਥਾਪਤ ਕਰ ਲਈ, ਆਪਸੀ ਸਾਂਝ ਬਣਾ ਲਈ ਅਤੇ ਨਾਥਾਂ, ਜੋਗੀਆਂ ਅਤੇ ਸੰਨਿਆਸੀਆਂ ਨੇ ਸਮਾਜਿਕ ਜ਼ਿੰਮੇਵਾਰੀਆਂ ਤੋਂ ਪਿੱਠ ਮੋੜਦਿਆਂ ਮਾਨਵ-ਜੀਵਨ ਅਤੇ ਮਾਨਵ-ਸੰਸਾਰ ਦੀ ਹੋਂਦ ਨੂੰ ਅਰਥਹੀਣ ਕਰਾਰ ਦੇ ਦਿੱਤਾ। ਭਗਤ ਰਵਿਦਾਸ ਜੀ ਅਤੇ ਗੁਰਮਤਿ ਆਸ਼ੇ, ਇਸ ਸਿਸਟਮ ਨੂੰ ਪੂਰੀ ਤਰ੍ਹਾਂ ਨਕਾਰਦੇ ਹਨ ਅਤੇ ਇਸ ਦੇ ਟਾਕਰੇ ਮਾਨਵ-ਹਿਤੂ ਸਿਸਟਮ ਨੂੰ ਉਸਾਰਦੇ ਹਨ।

*ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥*
*ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥*

*(ਪੰਨਾ ੮੩੫)*

ਇਹ ਬਾਣੀਕਾਰ, ਮਾਨਵ ਸੋਚ ਦੀ ਤਰਕਸ਼ੀਲਤਾ ਨੂੰ ਉਤਸ਼ਾਹਿਤ ਕਰਦਿਆਂ ਮਾਨਵ-ਚੇਤਨਾ ਦੇ ਸੱਦ-ਵਿਗਾਸ ਲਈ ਕਿਸੇ ਪ੍ਰਕਾਰ ਦੇ ਦੀਨੀ ਅਤੇ ਦੁਨਿਆਵੀ ਬੰਧਨ ਨੂੰ ਪ੍ਰਵਾਨ ਨਹੀਂ ਕਰਦੇ ਸਗੋਂ ਭਾਵੀ ਦੇ ਗ਼ੁਲਾਮ ਬਣੇ ਮਨੁੱਖ ਨੂੰ ਪਰਾਲੌਕਿਕ ਸਥਿਤੀ ਵਿੱਚੋਂ ਕੱਢ ਕੇ ਲੌਕਿਕਤਾ ਨਾਲ ਜੋੜਦਿਆਂ ਨਵੀਂ, ਸੁਚੱਜੀ ਤਰਜ਼ੇ-ਜ਼ਿੰਦਗੀ ਜਿਊਣ ਦਾ ਸਾਹਸ ਦਿੰਦਿਆਂ, ਉਤਸ਼ਾਹਤ ਕਰਦੇ ਹਨ। ਜੋਗੀਆਂ, ਸੰਨਿਆਸੀਆਂ, ਪੰਡਤਾਂ, ਮੁੱਲਾਂ-ਮੁਲਾਣਿਆਂ ਨੇ ਅਧਿਆਤਮਵਾਦੀ ਬਣਨ ਲਈ ਮਾਨਵ ਨੂੰ ਆਪਣਾ ਮਾਧਿਅਮ ਬਣਾਇਆ ਸੀ ਪਰ ਧਰਮ-ਖੇਤਰ ਵਿਚ ਇਹ ਪਹਿਲੀ ਵਾਰ ਹੋਇਆ ਕਿ ਗੁਰਮਤਿ ਦੇ ਬਾਣੀਕਾਰਾਂ ਅਤੇ ਭਗਤ ਰਵਿਦਾਸ ਜੀ ਵਰਗੇ ਭਗਤ ਬਾਣੀਕਾਰਾਂ ਨੇ ਅਧਿਆਤਮਵਾਦ ਨੂੰ ਮਾਧਿਅਮ ਬਣਾਇਆ ਮਾਨਵ-ਭਲਾਈ ਦਾ। ਇਸੇ ਲਈ ਗੁਰਮਤਿ ਅਤੇ ਭਗਤ-ਬਾਣੀ ਦੀ ਸੁਰ ਮਨੁੱਖ-ਕੇਂਦਰਤ ਵਧੇਰੇ ਹੈ ਅਤੇ ਉਨ੍ਹਾਂ ਦੇ ਸਿਰਜੇ ਸਿਧਾਂਤਾਂ ਦਾ ਸਰੋਕਾਰ ਜਨ-ਕਲਿਆਣ ਹੈ।

ਮਾਨਵ-ਜੀਵਨ ਦੇ ਸਦ-ਵਿਗਾਸ ਲਈ ਇਨ੍ਹਾਂ ਬਾਣੀਕਾਰਾਂ ਦੀ ਪਹਿਲੀ ਦੇਣ ਹੈ ਮਨੁੱਖ ਨੂੰ ਪਰਮਾਤਮਾ ਦੇ ਇੱਕ ਸਰੂਪ ਦੀ ਸੋਝੀ ਕਰਾਉਣਾ। ਇਨ੍ਹਾਂ ਬਾਣੀਕਾਰਾਂ ਦੇ ਤਤਕਾਲੀਨ ਸਮਾਜ ਵਿਚ ਇਹ ਸਭ ਤੋਂ ਵੱਡੀ ਧਾਰਮਿਕ ਸਮੱਸਿਆ ਸੀ ਜਿਸ ਨੇ 'ਬ੍ਰਹਮ' ਦੀਆਂ ਅਨੇਕਾਂ ਰੂਪਾਂ ਵਿਚ ਵੰਡੀਆਂ ਪਾ ਕੇ ਮਾਨਵ-ਸਮਾਜ ਦੀ ਚਾਦਰ ਨੂੰ ਲੀਰੋ-ਲੀਰ ਕੀਤਾ ਹੋਇਆ ਸੀ। ਇਨ੍ਹਾਂ ਬਾਣੀਕਾਰਾਂ ਨੇ ਮਨੁੱਖ ਨੂੰ ਇਕ ਭਰਮ-ਜਾਲ ਵਿੱਚੋਂ ਕੱਢਦਿਆਂ ਤਾਰਕਿਕ ਪੱਧਰ 'ਤੇ ਸਿੱਧ ਕਰ ਦਿੱਤਾ ਕਿ ਪਰਮਾਤਮਾ ਕੇਵਲ ਤੇ ਕੇਵਲ ਇੱਕ ਹੈ ਜੋ ਅਨੇਕਾਂ ਰੂਪਾਂ ਵਿਚ ਇਸ ਸੰਸਾਰ ਵਿਚ ਪਸਰ ਰਿਹਾ ਹੈ।

*- ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥ (ਪੰਨਾ ੬੫੮)*

*- ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ (ਪੰਨਾ ੨)*

ਇਥੇ ਹੀ ਬਸ ਨਹੀਂ ਇਨ੍ਹਾਂ ਬਾਣੀਕਾਰਾਂ ਨੇ 'ਬ੍ਰਹਮ' ਦੇ ਨਿਰਗੁਣ ਤੇ ਸਰਗੁਣ ਸਰੂਪ ਨੂੰ ਵੀ ਇਕ ਸਮਾਨ ਪ੍ਰਵਾਨ ਕੀਤਾ ਹੈ:

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥ (ਪੰਨਾ ੨੮੭)*

ਇਨ੍ਹਾਂ ਬਾਣੀਕਾਰਾਂ ਦੇ ਇਸ ਸਿਧਾਂਤ ਨੇ ਬ੍ਰਹਮ ਦੀਆਂ ਵੰਡੀਆਂ ਪਾ ਕੇ ਖੈ-ਖੈ ਮਰਦੀ ਲੋਕਾਈ ਨੂੰ ਮੁੜ ਕੇ ਮਾਨਵ-ਏਕਤਾ ਦੇ ਸੂਤਰ ਵਿਚ ਬੱਝਣ ਅਤੇ ਚੇਤੰਨ ਹੋਣ ਲਈ ਉਤਸ਼ਾਹਤ ਕੀਤਾ।

ਇਹ ਬਾਣੀਕਾਰ ਮਾਨਵ-ਜੀਵਨ ਨੂੰ ਸਦ-ਵਿਗਾਸ ਬਣਾਉਣ ਲਈ ਉਸ ਨੂੰ ਗਿਆਨ ਹਾਸਲ ਕਰਨ ਹਿਤ ਪ੍ਰੇਰਦੇ ਹਨ:

*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*
*(ਪੰਨਾ ੭੯੧)*

ਕਿਉਂਕਿ ਉਹ ਇਸ ਤੱਥ ਤੋਂ ਭਲੀ-ਭਾਂਤ ਜਾਣੂ ਸਨ ਕਿ ਅਗਿਆਨੀ ਪੁਰਸ਼ ਇਸ ਦਿੱਸਦੇ ਸੰਸਾਰ ਨੂੰ ਹੀ ਅੰਤਮ ਸੱਚ ਮੰਨਦਿਆਂ ਜੀਵਨ-ਘਾਲਣਾ ਤੇ ਕਰਤੱਵ-ਪਾਲਣਾ ਦੀ ਥਾਂ ਕੇਵਲ ਫੋਕੇ ਕਰਮ-ਕਾਂਡਾਂ ਨੂੰ ਹੀ ਜੀਵਨ ਦਾ ਅੰਤਿਮ ਲਕਸ਼ ਸਮਝ ਬੈਠਦੇ ਹਨ। ਅਗਿਆਨੀ ਪੁਰਸ਼, ਸੰਸਾਰ ਦੇ ਤੜਕ-ਭੜਕ ਵਾਲੇ ਜੀਵਨ ਅਤੇ ਮਨਮੋਹਕ ਵਸਤਾਂ ਵਿਚ ਇਸ ਤਰ੍ਹਾਂ ਖਚਤ ਹੁੰਦਾ ਹੈ ਕਿ ਉਸ ਨੂੰ ਕੇਵਲ 'ਦਾਤ ਹੀ ਪਿਆਰੀ ਲੱਗਦੀ ਹੈ ਤੇ ਦਾਤ ਦੇਣ ਵਾਲਾ ਦਾਤਾ ਵਿੱਸਰ ਜਾਂਦਾ ਹੈ' ਹਾਲਾਂਕਿ ਸੱਚਾਈ ਇਹ ਹੈ ਕਿ :

*ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*(ਪੰਨਾ ੭੯੩)*

ਇਸ ਦਿੱਸਦੇ ਸੰਸਾਰ ਦੀ ਕੋਈ ਅਜਿਹੀ ਵਸਤੂ ਨਹੀਂ ਜੋ ਬਿਨਸਨਹਾਰ ਨਾ ਹੋਵੇ। ਇਥੋਂ ਤਕ ਕਿ ਪੰਜ ਤੱਤ, ਖੰਡ, ਬ੍ਰਹਿਮੰਡ, ਦੀਪ, ਪਾਤਾਲ, ਨਦੀਆਂ, ਸਮੁੰਦਰ ਸਭ

ਨਾਸ਼ਮਾਨ ਹਨ। ਸੁਖ, ਸੰਪਤੀ, ਮਾਤਾ-ਪਿਤਾ, ਭਾਈ, ਸੁਤ, ਬੰਧਪ ਸਾਰੇ ਦੇ ਸਾਰੇ ਇਕ ਦਿਨ ਕਾਲ ਦਾ ਭੋਜਨ ਬਣ ਜਾਂਦੇ ਹਨ:

*ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ॥* *(ਪੰਨਾ ੬੩)*

ਜਿਉਂ-ਜਿਉਂ ਕਰਮਾਂ ਦਾ ਲੇਖਾ-ਜੋਖਾ ਹੁੰਦਾ ਹੈ, ਇਹ ਬੰਧੂ ਆਪੋ-ਆਪਣੇ ਰਾਹ ਪੈ ਜਾਂਦੇ ਹਨ। ਇਸ ਜੀਵ ਦਾ ਆਪਣਾ ਸਰੀਰ ਵੀ ਇਕ ਦਿਨ ਸਾਥ ਛੱਡ ਕੇ ਮਿੱਟੀ, ਜਲ ਜਾਂ ਅਗਨ ਵਿਚ ਜਾ ਮਿਲਦਾ ਹੈ। ਗੱਲ ਕੀ, ਕੋਈ ਵੀ ਸੰਪਤੀ, ਸੰਸਾਰਕ ਸੁਖ, ਸਦੀਵ ਕਾਲ ਲਈ ਨਹੀਂ ਬਣਿਆ।

ਦਰਅਸਲ ਮਾਨਵ-ਜੀਵਨ ਦਾ ਸਫ਼ਰ, ਇਸ ਦ੍ਰਿਸ਼ਟਮਾਨ ਜਗਤ ਦੀਆਂ ਲੁਭਾਇਮਾਨ ਵਸਤਾਂ ਤੋਂ ਨਿਰਲੇਪ ਰਹਿੰਦਿਆਂ ਸੰਸਾਰਕ ਜ਼ਿੰਮੇਵਾਰੀਆਂ ਨਿਭਾਉਣ ਅਤੇ ਸੱਚਖੰਡ ਪਹੁੰਚ ਕੇ ਪਰਮਾਤਮਾ ਨਾਲ ਮੇਲ ਕਰਨ ਉਪਰੰਤ ਹੀ ਸਫ਼ਲ ਤੇ ਸਮਾਪਤ ਹੁੰਦਾ ਹੈ। ਇਸ ਮੰਜ਼ਲ ਦੀ ਪ੍ਰਾਪਤੀ ਤਾਂ ਹੀ ਸੰਭਵ ਹੋ ਸਕਦੀ ਹੈ ਜੇਕਰ ਮਾਨਵ-ਚੇਤਨਾ ਵਿੱਚੋਂ ਅਗਿਆਨ ਦਾ ਵਿਨਾਸ਼ ਅਤੇ ਗਿਆਨ ਦਾ ਪ੍ਰਕਾਸ਼ ਹੋਵੇ। ਇਨ੍ਹਾਂ ਬਾਣੀਕਾਰਾਂ ਨੇ ਗਿਆਨ-ਪ੍ਰਾਪਤੀ ਦਾ ਸੋਮਾ ਦਰਸਾਇਆ ਹੈ—ਸਤਿਸੰਗਤ। ਸਤਿਸੰਗਤ ਕਰਨ ਨਾਲ ਹੀ ਮਾਨਵ-ਮਨ ਵਿਚ ਪ੍ਰਭੂ ਮੇਲ ਲਈ ਤੜਪ ਪੈਦਾ ਹੁੰਦੀ ਹੈ ਅਤੇ ਪ੍ਰੇਮ ਉਪਜਦਾ ਹੈ। ਇਹ ਪ੍ਰੇਮ ਦੀ ਚਿਣਗ ਹੀ ਮਾਨਵ ਮਨ ਨੂੰ ਪ੍ਰਭੂ-ਭਗਤੀ ਵੱਲ ਪ੍ਰੇਰਿਤ ਕਰਦੀ ਹੈ ਅਤੇ ਪ੍ਰਭੂ-ਭਗਤੀ ਹੀ ਸਾਧਨ ਬਣਦੀ ਹੈ ਸਾਧਕ ਲਈ, ਪਰਮਾਤਮਾ ਨਾਲ ਅਭੇਦਤਾ ਪ੍ਰਾਪਤ ਕਰਨ ਦਾ:

*ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥*
*ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥* *(ਪੰਨਾ ੬੩੯)*

ਵਸਤੂ-ਸੰਸਾਰ ਨਾਲੋਂ ਟੁੱਟ ਕੇ ਬ੍ਰਹਮੰਡੀ ਸੰਸਾਰ ਨਾਲ ਜੁੜਨ ਦੀ ਇਹ ਯਾਤਰਾ ਤੈਅ ਹੁੰਦੀ ਹੈ 'ਨਾਮ ਸਿਮਰਨ' ਦੀ ਜੁਗਤ ਨਾਲ। ਨਾਮ ਸਿਮਰਨ ਦੀ ਜੁਗਤ, ਮਾਨਵ-ਚੇਤਨਾ ਵਿੱਚੋਂ ਹਉਮੈ ਦਾ ਨਾਸ਼ ਅਤੇ ਮਾਇਆ ਤੋਂ ਬੰਧਨ-ਮੁਕਤ ਕਰਦੀ ਹੈ। ਸਤਿਸੰਗਤ ਦੇ ਮਾਧਿਅਮ ਰਾਹੀਂ ਨਾਮ-ਸਿਮਰਨ ਨਾਲ ਜੁੜੇ ਮਾਨਵ ਦੀ ਮਾਨਸਿਕ ਅਵਸਥਾ ਅਜਿਹੀ ਬਣ ਜਾਂਦੀ ਹੈ ਕਿ ਉਹ ਸੰਸਾਰਕ ਜ਼ਿੰਮੇਵਾਰੀਆਂ ਨਿਸ਼ਕਾਮ ਭਾਵਨਾ ਅਧੀਨ ਖੁਸ਼ੀ-ਖੁਸ਼ੀ ਨਿਭਾਉਂਦਿਆਂ ਆਪਣੀ ਲਿਵ ਸਦਾ ਪ੍ਰਭੂ-ਚਰਨਾਂ ਨਾਲ ਜੋੜੀ ਰੱਖਦਾ ਹੈ। ਇਹ ਇਕ ਅਜਿਹੀ ਅਵਸਥਾ ਹੈ ਜਿਥੇ

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥* *(ਪੰਨਾ ੯੩)*

ਦਾ ਅਨਹਦ-ਨਾਦ ਗੂੰਜਦਿਆਂ ਵਿਸਮਾਦ ਰਸ ਪੈਦਾ ਹੋ ਜਾਂਦਾ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਮਤਿ ਆਸ਼ੇ ਦੇ ਸਿਰਜਨਹਾਰ ਬਾਣੀਕਾਰਾਂ ਦੀ ਕੁਝ ਸ਼ਬਦਾਵਲੀ ਦੇ ਅੰਤਰਗਤ ਕੁਝ ਵਿਦਵਾਨਾਂ ਨੇ ਇਸ ਨੂੰ ਇਸ ਜਗਤ ਤੋਂ ਉਪਰਾਮ ਭਾਵਨਾ ਵਾਲੀ ਸਵੀਕਾਰ ਕੀਤਾ ਹੈ ਜੋ ਠੀਕ ਧਾਰਨਾ ਨਹੀਂ। ਇਨ੍ਹਾਂ ਬਾਣੀਕਾਰਾਂ ਦੀ ਮੂਲ ਭਾਵ-ਧਾਰਾ ਹੀ ਮਾਨਵ-ਜੀਵਨ ਦਾ ਪੱਥ-ਪ੍ਰਦਰਸ਼ਨ ਕਰਨਾ ਹੈ

ਜੋ ਮਾਨਵ-ਜੀਵਨ ਨੂੰ ਦੁਰਲੱਭ ਅਤੇ ਪਰਮਾਤਮਾ ਦੀ ਅਨੂਠੀ ਅਨਮੋਲ ਕਿਰਤ ਸਵੀਕਾਰਦੀ ਹੈ:

*ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥* *(ਪੰਨਾ ੬੫੮)*

ਇਥੋਂ ਤਕ ਕਿ ਇਹ ਮਨੁੱਖਾ ਜਨਮ ਤਾਂ ਦੇਵਤਿਆਂ ਨਾਲੋਂ ਵੀ ਚੰਗੇਰਾ ਹੈ ਜੋ ਇਸ ਨੂੰ ਪ੍ਰਾਪਤ ਕਰਨ ਲਈ ਤਰਸਦੇ ਹਨ।

*ਇਸ ਦੇਹੀ ਕਉ ਸਿਮਰਹਿ ਦੇਵ॥* *(ਪੰਨਾ ੧੧੫੯)*

ਇਨ੍ਹਾਂ ਬਾਣੀਕਾਰਾਂ ਦੇ ਇਲਾਹੀ ਬੋਲਾਂ ਅਨੁਸਾਰ ਇਹ ਜਗਤ ਤਾਂ ਮਨੁੱਖ ਲਈ ਕਰਮ-ਖੇਤਰ ਹੈ। ਦਰਅਸਲ ਮਨੁੱਖ ਬੁਨਿਆਦੀ ਤੌਰ 'ਤੇ ਸਮਾਜਿਕ ਪ੍ਰਾਣੀ ਹੈ। ਸਮਾਜਿਕ ਜ਼ਿੰਮੇਵਾਰੀਆਂ ਨਾਲ ਉਸ ਦੀ ਡੂੰਘੀ ਸਾਂਝ ਹੈ, ਉਨ੍ਹਾਂ ਨੂੰ ਨਿਭਾਉਣਾ ਉਸ ਦੀ ਪ੍ਰਤੀਬਧਤਾ ਹੈ। ਇਨ੍ਹਾਂ ਤੋਂ ਕੰਡ ਕਰਨੀ ਅਤੇ ਕੇਵਲ ਨਿਜ ਲਾਭ ਜਾਂ ਨਿਜ ਮੁਕਤੀ ਲਈ ਘਰ-ਬਾਰ ਛੱਡਣਾ ਗੁਰਮਤਿ ਆਸ਼ੇ ਦੇ ਉਲਟ ਹੈ ਅਤੇ ਭਗਤ ਰਵਿਦਾਸ ਜੀ ਨੂੰ ਵੀ ਅਜਿਹੀ ਰੁਚੀ ਸੌ ਫੀਸਦੀ ਅਸਵੀਕਾਰ ਹੈ। ਇਨ੍ਹਾਂ ਬਾਣੀਕਾਰਾਂ ਦੀ ਮੂਲ ਭਾਵ-ਧਾਰਾ, ਸਮਾਜਿਕ ਜੀਵਨ ਨੂੰ ਪ੍ਰਭੂ-ਰਚਨਾ ਦੀ ਇਕ ਅਟੱਲ ਸੱਚਾਈ ਪ੍ਰਵਾਨਦਿਆਂ, ਗ੍ਰਿਹਸਤ ਜੀਵਨ ਨੂੰ ਪ੍ਰਧਾਨਤਾ ਦਿੰਦਿਆਂ ਜੀਵਨ ਨੂੰ ਸੰਘਰਸ਼ਮਈ ਬਣਾਉਣ ਦੀ ਪ੍ਰੇਰਨਾ ਕਰਦੀ ਹੈ। ਇਹ ਭਾਵ-ਧਾਰਾ ਜ਼ਿੰਦਗੀ ਤੋਂ ਤਿਆਗ-ਭਾਵਨਾ ਨੂੰ ਅਸਵੀਕਾਰ ਕਰ ਕੇ ਇਸ ਜਗਤ-ਅਖਾੜੇ ਨੂੰ ਮਾਨਵ-ਜੀਵਨ ਦੇ ਸੁਧਾਰ ਲਈ ਕਰਮ-ਖੇਤਰ ਅਥਵਾ ਧਰਮਸਾਲ ਅਤੇ ਸੰਸਾਰ-ਤਿਆਗ ਨੂੰ ਬੁਜ਼ਦਿਲੀ ਦਰਸਾਉਂਦੀ ਹੈ। ਇਸ ਜਗਤ-ਅਖਾੜੇ ਨੂੰ ਧਰਮਸਾਲ ਮੰਨਣ ਉਪਰੰਤ ਹੀ ਪਰਾਲੌਕਿਕ ਨੂੰ ਲੌਕਿਕ ਅਤੇ ਲੌਕਿਕ ਨੂੰ ਪਰਾਲੌਕਿਕ ਦ੍ਰਿਸ਼ਟੀ ਤੋਂ ਸਮਝਿਆ ਜਾ ਸਕਦਾ ਹੈ।

ਇਨ੍ਹਾਂ ਬਾਣੀਕਾਰਾਂ ਦੀ ਮਾਨਵ ਨੂੰ ਹੋਰ ਵੱਡੀ ਦੇਣ, ਉਸ ਨੂੰ ਭੈ-ਮੁਕਤ ਬਣਾਉਣ ਦੀ ਹੈ। ਇਸ ਸਬੰਧੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਫ਼ਰਮਾਨ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* *(ਪੰਨਾ ੧੪੨੭)*

ਕਿਉਂਕਿ ਇਨ੍ਹਾਂ ਬਾਣੀਕਾਰਾਂ ਦਾ ਸਮਕਾਲੀ ਮਨੁੱਖ, ਭੈ-ਯੁਕਤ ਜੀਵਨ ਬਸਰ ਕਰ ਰਿਹਾ ਸੀ। ਇਹ ਇਕ ਅਟੱਲ ਸੱਚਾਈ ਹੈ ਕਿ ਭੈ-ਯੁਕਤ ਜੀਵਨ ਚੇਤਨਾ, ਕਦੇ ਵਿਕਾਸ-ਕਾਰਜ ਨਹੀਂ ਕਰ ਸਕਦੀ। ਵਿਕਾਸ-ਕਾਰਜਾਂ ਲਈ ਮਾਨਵ-ਚੇਤਨਾ ਦਾ ਭੈ-ਮੁਕਤ ਹੋਣਾ ਲਾਜ਼ਮੀ ਹੁੰਦਾ ਹੈ।

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥*
*(ਪੰਨਾ ੩੪੫)*

ਇਨ੍ਹਾਂ ਬਾਣੀਕਾਰਾਂ ਨੇ ਮਾਨਵ-ਚੇਤਨਾ ਵਿਚ 'ਨਿਰਭਉ-ਭਾਵਨਾ' ਫੂਕਦਿਆਂ, ਮਾਨਵ-ਜੀਵਨ ਨੂੰ ਕਾਰਜਸ਼ੀਲਤਾ ਦਾ ਰਾਹ ਅਪਣਾਉਣ ਵੱਲ ਪ੍ਰੇਰਿਤ ਕੀਤਾ ਕਿਉਂਕਿ ਕਰਮ-ਵਿਹੂਣਾ ਮਨੁੱਖ ਹੀ ਨੀਵਾਂ ਅਤੇ ਸ਼ੁਭ ਕਰਮ-ਯੁਕਤ ਮਨੁੱਖ, ਉੱਤਮ-ਪਦ ਵਾਲਾ

ਹੁੰਦਾ ਹੈ। ਇਨ੍ਹਾਂ ਬਾਣੀਕਾਰਾਂ ਦੀ ਇਸ ਭਾਵ-ਧਾਰਾ ਨੇ ਧਰਮ-ਵੰਡ, ਵਰਣ-ਵੰਡ, ਜਾਤ-ਪਾਤ ਵੰਡ, ਲਿੰਗ ਭੇਦ ਵੰਡ, ਨਸਲ-ਵੰਡ ਆਦਿ ਦੀਆਂ ਦੀਵਾਰਾਂ ਨੂੰ ਢਹਿ-ਢੇਰੀ ਕਰਦਿਆਂ ਬੇਗਮਪੁਰਾ ਦੇ ਅੰਤਰਗਤ ਮਾਨਵ-ਬਰਾਬਰੀ ਦੇ ਸਮਾਜ ਦਾ ਸੰਕਲਪ ਸਿਰਜਿਆ ਜੋ ਦੂਖ ਅੰਦੋਹ ਅਤੇ ਖਉਫ ਤੇ ਖਤਾ ਤੋਂ ਮੁਕਤ ਸੀ:

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥* (ਪੰਨਾ ੧੨੯੩)

ਇਸ ਨਿਰਭਉ ਭਾਵਨਾ ਦੇ ਸਿਧਾਂਤ ਅਧੀਨ ਭਗਤ ਰਵਿਦਾਸ ਜੀ ਨਾ ਕੇਵਲ ਕੁਲੀਨ ਵਰਗ ਦੀ ਸਰਵ-ਸ੍ਰੇਸ਼ਟਾ ਨੂੰ ਚੁਨੌਤੀ ਹੀ ਦਿੰਦੇ ਹਨ ਸਗੋਂ ਆਪਣੀ ਕਥਨੀ ਤੇ ਕਰਨੀ, ਧਰਮ-ਕਰਮ ਅਤੇ ਸੱਚੀ-ਸੁੱਚੀ ਕਿਰਤ ਕਰਨ ਦੀ ਜੁਗਤ ਰਾਹੀਂ ਉਨ੍ਹਾਂ ਨੂੰ ਆਪਣੇ ਚਰਨਾਂ 'ਤੇ ਡੰਡਾਉਤ ਕਰਨ ਲਈ ਬੇਬਸ ਕਰ ਦਿੰਦੇ ਹਨ।

ਭਗਤ ਰਵਿਦਾਸ ਜੀ ਦੀ ਇਹ ਜੁਗਤ ਨਾ ਕੇਵਲ ਉਨ੍ਹਾਂ ਦੇ ਭਾਈਚਾਰੇ ਦੀ ਸਗੋਂ ਤਤਕਾਲੀ ਸਮਾਜ ਦੀ ਮਾਨਵ-ਚੇਤਨਾ ਦੀ ਭੈ-ਭਾਵਨਾ ਦੂਰ ਕਰਨ ਦਾ ਸਾਧਨ ਬਣਦੀ ਹੈ। ਗੁਰਮਤਿ ਆਸ਼ੇ ਦੇ ਪ੍ਰਥਮ ਬਾਣੀਕਾਰ ਗੁਰੂ ਨਾਨਕ ਪਾਤਸ਼ਾਹ ਦੇ ਮਿੱਠੜੇ ਬੋਲਾਂ ਵਿਚ ਵੀ ਏਕੋ ਅਧਿਕਾਰ, ਏਕੋ ਸਤਿਕਾਰ ਦੀ ਇਹ ਸੁਰ ਹੋਰ ਉੱਚੀ ਹੋ ਕੇ ਗੂੰਜਦੀ ਹੈ ਕਿ

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* (ਪੰਨਾ ੧੫)

ਇਨ੍ਹਾਂ ਇਲਾਹੀ ਬੋਲਾਂ ਅਨੁਸਾਰ ਕੁਲੀਨ ਵਰਗ ਦੀ ਸਰਦਾਰੀ ਹੀ ਸਮਾਪਤ ਬਿੰਦੂ 'ਤੇ ਪੁੱਜ ਜਾਂਦੀ ਹੈ। ਕਿਉਂਕਿ ਪ੍ਰਭੂ-ਕਿਰਪਾ ਤਾਂ ਨਿਮਰਤਾ ਦੇ ਧਾਰਨੀ ਵਰਗ 'ਤੇ ਹੋਣੀ ਹੈ ਫੇਰ ਇਨ੍ਹਾਂ ਵੱਡਿਆਂ ਤੋਂ ਕੀ ਲੈਣਾ-ਦੇਣਾ? ਇਥੇ ਇਕ ਗੱਲ ਸਪੱਸ਼ਟ ਕਰਨੀ ਜ਼ਰੂਰੀ ਬਣਦੀ ਹੈ ਕਿ ਇਨ੍ਹਾਂ ਬਾਣੀਕਾਰਾਂ ਦੀ ਪ੍ਰਤੀਬੱਧਤਾ ਜਾਂ ਸਹਾਨੂਭੂਤੀ ਵਰਣ-ਵਿਵਸਥਾ ਆਧਾਰਤ ਅਖੌਤੀ ਨੀਵੀਂ ਜਾਤ ਤਕ ਸੀਮਤ ਨਹੀਂ ਸਗੋਂ ਉਨ੍ਹਾਂ ਦੀ ਹਮਦਰਦੀ ਦਾ ਪਾਤਰ ਹਰ ਉਹ ਵਿਅਕਤੀ ਬਣਦਾ ਹੈ ਜੋ ਦੀਨ ਹੈ, ਦੁਖੀ ਹੈ, ਰਾਜ ਸੰਸਥਾ ਜਾਂ ਧਰਮ ਸੰਸਥਾ ਵੱਲੋਂ ਨਿਹੱਕ ਫਿਟਕਾਰਿਆ, ਦੁਰਕਾਰਿਆ ਜਾਂ ਨਕਾਰਿਆ ਗਿਆ ਹੈ। ਭਗਤ ਰਵਿਦਾਸ ਜੀ ਦੀ ਬਾਣੀ ਦੀ ਸੁਰ ਵੀ ਇਸੇ ਭਾਵਨਾ ਵਾਲੀ ਹੈ ਜੋ ਕਿਸੇ ਵਿਸ਼ੇਸ਼ ਸ਼੍ਰੇਣਿਕ-ਬੰਧਨ ਨਾਲ ਜੁੜੀ ਹੋਈ ਨਹੀਂ ਸਗੋਂ ਉਨ੍ਹਾਂ ਦੇ ਬੋਲਾਂ ਵਿਚ ਹਰ ਉਸ ਪ੍ਰਾਣੀ ਪ੍ਰਤੀ ਦਰਦ ਹੈ ਜੋ ਸ਼ੋਸ਼ਤ ਵਰਗ ਵੱਲੋਂ ਕੀਤੇ ਜਾਂਦੇ ਸ਼ੋਸ਼ਨਾਂ ਕਾਰਨ ਪੀੜਤ ਹੈ। ਦਰਅਸਲ ਇਹ ਬਾਣੀਕਾਰ, ਆਤਮਿਕ ਤੌਰ 'ਤੇ ਪਰਮਾਤਮਾ ਨਾਲ ਇਕਸੁਰ ਸਨ। ਇਸੇ ਲਈ ਇਹ ਬਾਣੀਕਾਰ, ਧਰਮ-ਵੰਡ, ਵਰਣ-ਵੰਡ, ਨਸਲ-ਵੰਡ ਅਤੇ ਲਿੰਗ ਭੇਦ ਵੰਡ ਆਦਿਕ ਬੰਧਨਾਂ ਤੋਂ ਮੁਕਤ ਹੋ ਕੇ ਧਰਤ ਲੋਕਾਈ ਦੇ ਹਰ ਦੀਨ, ਦੁਖੀ ਮਾਨਵ ਦੇ ਕਲਿਆਣ ਅਤੇ

ਖੁਸ਼ਹਾਲੀ ਦੀ ਲੋਚਾ ਕਰਦੇ ਹਨ।

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥* (ਪੰਨਾ ੮੫੮)

ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਮਤਿ ਆਸ਼ੇ ਇਕਸੁਰ ਹੋ ਕੇ ਇਕ ਅਜਿਹੇ ਆਦਰਸ਼ ਮਨੁੱਖ ਦੀ ਸਿਰਜਨਾ ਕਰਦੇ ਹਨ ਜੋ ਉਨ੍ਹਾਂ ਸਾਰੇ ਬੰਧਨਾਂ ਨੂੰ ਤੋੜਨ ਦੀ ਜੁਗਤ ਜਾਣਦਾ ਹੈ ਜੋ ਹੱਕ-ਸੱਚ ਦੇ ਮਾਰਗ ਵਿਚ ਰੁਕਾਵਟਾਂ ਖੜ੍ਹੀਆਂ ਕਰਨ ਵਾਲੇ ਸਨ। ਉਨ੍ਹਾਂ ਦੀ ਇਸ ਪਹੁੰਚ-ਵਿਧੀ ਨੇ ਸਾਹਸਹੀਣ ਪ੍ਰਾਣੀਆਂ ਵਿਚ ਜੀਵਨ-ਤਿਆਗ ਦੀ ਥਾਂ ਜੀਵਨ-ਜਿਊਣ ਦੀ ਤਮੰਨਾ ਪੈਦਾ ਕੀਤੀ। ਮਾਨਵ-ਜੀਵਨ ਭਾਵੀ ਆਸਰੇ, ਹੱਥ 'ਤੇ ਹੱਥ ਰੱਖ ਕੇ ਬੈਠਣ, ਨਿਖੱਟੂ, ਵਿਹਲੜ ਬਣ ਕੇ ਦਿਨ ਕੱਟਣ ਦੀ ਥਾਂ ਕਰਮ-ਆਧਾਰਤ ਨਿਰਭਉ-ਨਿਰਵੈਰ ਬਣਨ ਦੇ ਮਾਰਗ ਉੱਤੇ ਪੁਲਾਂਘਾਂ ਪੁੱਟਣ ਲੱਗ ਪਿਆ। ਫਲਸਰੂਪ ਨਿਸ਼ਕ੍ਰਿਆ ਹੋ ਚੁੱਕਾ ਮਾਨਵ-ਜੀਵ ਸਕ੍ਰਿਆ ਬਣਨ ਦੇ ਰਾਹ ਤੁਰ ਪਿਆ। ■

---

### *ਮਾਨਵਤਾ ਦੇ ਅਲੰਬਰਦਾਰ...* *(ਸਫ਼ਾ ੧੦ ਦਾ ਬਾਕੀ ਹਿੱਸਾ)*

ਗੁਰੂ ਜੀ ਆਪਣੀ ਪਤਨੀ ਤੋਂ ਇਲਾਵਾ ਪਰਾਈ ਇਸਤਰੀ ਨੂੰ ਉਮਰ ਅਨੁਸਾਰ ਮਾਂ, ਭੈਣ ਅਤੇ ਧੀ ਸਮਝਣ ਦਾ ਉਪਦੇਸ਼ ਦਿੰਦੇ ਹਨ। ਇਹ ਸਤਿਗੁਰਾਂ ਦੇ ਉਪਦੇਸ਼ ਦਾ ਹੀ ਫਲ ਹੈ ਕਿ ਸਿੱਖ-ਜਗਤ ਵਿਚ ਪਰਾਈ ਧੀ-ਭੈਣ ਅਤੇ ਸਾਧਾਰਨ ਇਸਤਰੀ ਲਈ ਵੀ 'ਬੀਬੀ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਇਸਤਰੀ ਲਈ ਤੀਵੀਂ, ਔਰਤ ਆਦਿ ਸ਼ਬਦ ਦੀ ਵਰਤੋਂ ਨਹੀਂ ਹੁੰਦੀ, ਸਗੋਂ ਹਰ ਇਸਤਰੀ ਲਈ ਆਦਰ ਸੂਚਕ ਸ਼ਬਦ 'ਬੀਬੀ ਜੀ' ਹੀ ਵਰਤਿਆ ਜਾਂਦਾ ਹੈ।

ਗੁਰੂ ਜੀ ਦੇ ਹਿਰਦੇ ਵਿਚ ਮਨੁੱਖ-ਮਾਤਰ ਲਈ ਪਿਆਰ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਮਾਨਵਤਾ ਦੇ ਉਹ ਅਜਿਹੇ ਪੁਜਾਰੀ ਸਨ ਕਿ ਜੰਗ ਦੇ ਮੈਦਾਨ 'ਚ ਵੀ ਉਹ ਹਿੰਦੂ-ਮੁਸਲਮਾਨ, ਮਿੱਤਰ-ਸ਼ਤਰੂ ਵਿਚ ਕੋਈ ਅੰਤਰ ਨਹੀਂ ਸਮਝਦੇ ਸਨ। ਉਨ੍ਹਾਂ ਦੇ ਹੇਠ-ਲਿਖੇ ਉਪਦੇਸ਼ ਨੂੰ ਧਿਆਨ ਵਿਚ ਰੱਖ ਕੇ ਹੀ ਭਾਈ ਘਨੱਈਆ ਜੀ ਯੁੱਧ ਦੇ ਮੈਦਾਨ ਵਿਚ ਹਿੰਦੂ-ਮੁਸਲਮਾਨ, ਮਿੱਤਰ-ਦੁਸ਼ਮਣ ਸਭ ਨੂੰ ਬਗੈਰ ਕਿਸੇ ਭੇਦ-ਭਾਵ ਦੇ ਜਲ ਪਿਲਾਉਣ ਦੀ ਸੇਵਾ ਕਰਦੇ ਅਤੇ ਜ਼ਖ਼ਮਾਂ 'ਤੇ ਮਲ੍ਹਮ-ਪੱਟੀ ਭੀ ਕਰਦੇ ਸਨ:

*ਸਾਚੁ ਕਹੋਂ ਸੁਨ ਲੇਹੁ ਸਭੈ*
*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੧॥* (ਤ੍ਵ ਪ੍ਰਸਾਦਿ ਸਵੱਯੇ)

ਆਓ! ਮਾਨਵਤਾ ਅਤੇ ਪਰਉਪਕਾਰਤਾ ਦੇ ਅਜਿਹੇ ਮਹਾਨ ਅਲੰਬਰਦਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਿਧਾਂਤਾਂ 'ਤੇ ਚੱਲਣ ਦਾ ਪ੍ਰਣ ਕਰਦੇ ਹੋਏ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਭੇਟ ਕਰੀਏ। ■

# ਮਹਾਨ ਸ਼ਹੀਦ ਭਾਈ ਸਤੀ ਦਾਸ ਜੀ

*-ਸਿਮਰਜੀਤ ਸਿੰਘ**

ਭੱਟ ਵਹੀਆਂ ਤੇ ਪਾਂਡਾ ਵਹੀਆਂ ਅਨੁਸਾਰ ਭਾਈ ਮਤੀਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਜਤੀ ਦਾਸ ਜੀ ਤਿੰਨ ਭਰਾ ਸਨ। ਭਾਈ ਮਤੀ ਦਾਸ ਜੀ ਦਰਬਾਰੀ ਦੀਵਾਨ ਸਨ ਤੇ ਭਾਈ ਸਤੀ ਦਾਸ ਘਰਬਾਰੀ ਦੀਵਾਨ। ਭਾਈ ਸਤੀ ਦਾਸ ਜੀ ਫ਼ਾਰਸੀ ਦੇ ਅੱਛੇ ਲਿਖਾਰੀ ਸਨ ਜੋ ਗੁਰੂ ਜੀ ਦਾ ਲਿਖਣ-ਪੜ੍ਹਨ ਦਾ ਕੰਮ ਕਰਦੇ ਸੀ। ਹੁਕਮਨਾਮਿਆਂ ਦੀ ਲਿਖਾਈ ਤੇ ਪਾਂਡਾ ਵਹੀ ਦੀ ਲਿਖਤ ਮਿਲਾ ਕੇ ਇਹ ਸਿੱਟਾ ਕੱਢਣਾ ਔਖਾ ਨਹੀਂ ਕਿ ਬਹੁਤਾ ਚਿੱਠੀ ਪੱਤਰ ਭਾਈ ਸਤੀ ਦਾਸ ਜੀ ਹੀ ਕਰਦੇ ਰਹੇ। ਇਨ੍ਹਾਂ ਨੇ ਸਤਿਗੁਰਾਂ ਦੀ ਬਾਣੀ ਨੂੰ ਸੰਭਾਲਣ ਦਾ ਵੀ ਉਪਰਾਲਾ ਕੀਤਾ, ਜੈਸਾ ਕਿ ਭਾਈ ਕੇਸਰ ਸਿੰਘ ਲਿਖਦਾ ਹੈ:

*ਬਾਣੀ ਜੋ ਸਾਹਿਬ ਕਰਨ ਉਚਾਰ।*
*ਸੋ ਸਤੀਦਾਸ ਨਿਤ ਕਰੇ ਫ਼ਾਰਸੀ ਅੱਖਰਾਂ ਵਿਚ ਉਤਾਰ।*
*ਨਿਤ ਸਾਹਿਬ ਬਾਣੀ ਉਚਾਰਦੇ ਜਾਣ।*
*ਤੇ ਸਤੀਦਾਸ ਲਿਖ ਲਿਖ ਰਖਣ ਅਮਾਨ।*
*ਬਾਣੀ ਬਹੁਤ ਆਹੀ ਸਤੀਦਾਸ ਪਾਸਿ ਲਿਖੀ ਹੋਈ।*
*ਤੁਰਕਾਂ ਨੇ ਖੋਹ ਲੀਤੀ ਸੋਈ।੯੭।* *(ਬੰਸਾਵਲੀਨਾਮਾ, ਨੌਵਾਂ ਚਰਣ)*

ਮਹੀਯੁੱਦੀਨ ਔਰੰਗਜ਼ੇਬ ਆਲਮਗੀਰ ਸੰਨ ੧੬੫੮ ਈ. ਵਿਚ ਭਾਰਤ ਦਾ ਬਾਦਸ਼ਾਹ ਬਣਿਆ। ਔਰੰਗਜ਼ੇਬ ਦਾ ਚਰਿੱਤਰ ਦੋ-ਮੁਖੀਆ ਸੀ। ਇਕ ਪਾਸੇ ਲਿਖਿਆ ਮਿਲਦਾ ਹੈ ਕਿ ਉਹ ਆਪਣੇ ਧਰਮ ਦਾ ਪੱਕਾ ਧਾਰਨੀ ਅਤੇ ਕੱਟੜ ਸੀ, ਉਹ ਆਪਣੇ ਜੀਵਨ ਦਾ ਹਰ ਪਲ ਇਸਲਾਮੀ ਸ਼ਰ੍ਹਾ ਮੁਤਾਬਕ ਗੁਜ਼ਾਰਦਾ ਸੀ, ਸਰਕਾਰੀ ਖਜ਼ਾਨੇ ਵਿੱਚੋਂ ਉਹ ਆਪਣੇ ਲਈ ਘੱਟ ਤੋਂ ਘੱਟ ਖਰਚ ਕਰਦਾ ਸੀ, ਉਹ ਅਯਾਸ਼ ਨਹੀਂ ਸੀ, ਉਹ ਫਜ਼ੂਲ ਖਰਚੀ ਦੇ ਸਖਤ ਵਿਰੁੱਧ ਸੀ। ਦੂਜੇ ਪਾਸੇ ਉਹ ਅੱਤ ਦਰਜੇ ਦਾ ਜ਼ਾਲਮ ਅਤੇ ਸ਼ੱਕੀ ਸੁਭਾਅ ਦਾ ਮਾਲਕ ਤਾਂ ਹੈ ਹੀ ਸੀ। ਉਹ ਇੰਨਾ ਸ਼ੱਕੀ ਸੀ ਕਿ ਉਹ ਆਪਣੇ ਪੁੱਤਰਾਂ 'ਤੇ ਵੀ ਵਿਸ਼ਵਾਸ ਨਹੀਂ ਸੀ ਕਰਦਾ। ਬਾਦਸ਼ਾਹ ਬਣਦੇ ਸਾਰ ਹੀ ਉਸ ਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰ ਲਿਆ। ਉਸ ਨੇ ਆਪਣੇ ਭਰਾਵਾਂ ਅਤੇ ਕੁਝ ਭਤੀਜਿਆਂ ਨੂੰ ਵੀ ਕਤਲ ਕਰਵਾ ਦਿੱਤਾ। ਔਰੰਗਜ਼ੇਬ ਸੁੰਨੀ ਮੁਸਲਮਾਨ ਸੀ ਅਤੇ ਆਪਣੇ ਖਿਆਲਾਂ ਦਾ ਬੜਾ ਕੱਟੜ ਸੀ। ਉਸ ਦੇ ਦਿਲ ਵਿਚ ਕਿਸੇ ਲਈ ਕੋਈ ਰਹਿਮ ਨਹੀਂ ਸੀ। ਉਸ ਨੇ ਸਰਮਦ ਵਰਗੇ ਮੰਨੇ-ਪ੍ਰਮੰਨੇ ਸੂਫੀ ਫਕੀਰਾਂ ਨੂੰ ਕਤਲ

** ਸੰਪਾਦਕ।*

ਕਰਵਾ ਦਿੱਤਾ ਸੀ। ਆਪਣੇ ਵੱਡੇ ਭਰਾ ਦਾਰਾ ਸ਼ਿਕੋਹ ਨੂੰ ਕੈਦ ਕਰ ਕੇ ਉਸ ਨੂੰ ਫਟੇ-ਪੁਰਾਣੇ ਮੰਗਤਿਆਂ ਵਾਲੇ ਕੱਪੜੇ ਪਵਾ ਕੇ ਹਾਥੀ 'ਤੇ ਬਿਠਾ ਕੇ ਸਾਰੇ ਸ਼ਹਿਰ ਵਿਚ ਘੁਮਾਇਆ, ਬਾਅਦ ਵਿਚ ਉਸ ਦਾ ਸਿਰ ਵੱਢ ਕੇ ਸ਼ਹਿਰ ਦੀ ਹੱਟੀ-ਹੱਟੀ ਉੱਤੇ ਫੇਰ ਕੇ ਕੌਡੀਆਂ ਉਗਰਾਹੀਆਂ ਗਈਆਂ ਅਤੇ ਅੰਤ ਵਿਚ ਈਦ ਦੇ ਦਿਨ ਤੋਹਫੇ ਵਜੋਂ ਇਹ ਸਿਰ ਆਪਣੇ ਪਿਤਾ ਨੂੰ ਪੇਸ਼ ਕਰ ਦਿੱਤਾ।

ਔਰੰਗਜ਼ੇਬ ਦੇ ਅਜਿਹੇ ਕੰਮਾਂ ਦਾ ਆਮ ਲੋਕਾਂ 'ਤੇ ਬਹੁਤ ਬੁਰਾ ਪ੍ਰਭਾਵ ਪਿਆ। ਹੋਰ ਤਾਂ ਹੋਰ ਇਸ ਦੇ ਵਿਰੋਧ ਵਿਚ ਫ਼ਾਰਸ ਦੇ ਹੁਕਮਰਾਨ ਸ਼ਾਹ ਅਬਾਸ ਨੇ ਭਾਰਤ 'ਤੇ ਹਮਲਾ ਕਰਨ ਤਕ ਦੀ ਧਮਕੀ ਵੀ ਦਿੱਤੀ। ਔਰੰਗਜ਼ੇਬ ਨੇ ਆਪਣੇ ਆਪ ਨੂੰ ਸੱਚਾ ਮੁਸਲਮਾਨ ਸਿੱਧ ਕਰਨ ਲਈ ਆਪਣੇ ਇਕ ਸਫੀਰ ਨੂੰ ਮੱਕੇ ਭੇਜ ਕੇ ਕਾਅਬਾ ਸ਼ਰੀਫ ਦੇ ਵੱਡੇ ਮੁਫਤੀ ਨੂੰ ਕੀਮਤੀ ਤੋਹਫੇ ਭੇਜ ਕੇ ਲਾਲਚ ਨਾਲ ਆਪਣੇ ਵੱਸ ਕਰਨਾ ਚਾਹਿਆ ਪਰੰਤੂ ਮੁਫਤੀ ਨੇ ਸਫੀਰ ਨੂੰ ਮਿਲਣਾ ਵੀ ਠੀਕ ਨਾ ਸਮਝਿਆ।

ਔਰੰਗਜ਼ੇਬ ਨੇ ਆਪਣੇ ਆਪ ਨੂੰ ਸੱਚਾ ਮੁਸਲਮਾਨ ਸਿੱਧ ਕਰਨ ਲਈ ਗੈਰ ਮੁਸਲਮਾਨਾਂ ਨੂੰ ਮੁਸਲਮਾਨ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ। ਦੂਜੇ ਧਰਮਾਂ ਦੇ ਧਾਰਮਿਕ ਸਥਾਨ ਢਾਹ ਦੇਣ ਦਾ ਐਲਾਨ ਕਰ ਦਿੱਤਾ। ਗੈਰ-ਮੁਸਲਮਾਨਾਂ 'ਤੇ ਜਜ਼ੀਆ ਟੈਕਸ ਲਗਾ ਦਿੱਤਾ। ਇਕ ਵਾਰ ਵੱਡੀ ਗਿਣਤੀ ਵਿਚ ਹਿੰਦੂ ਇਕੱਠੇ ਹੋ ਜਜ਼ੀਆ ਟੈਕਸ ਮਾਫ਼ ਕਰਵਾਉਣ ਲਈ ਦਿੱਲੀ ਗਏ। ਔਰੰਗਜ਼ੇਬ ਨੇ ਜੁੰਮੇ ਦੀ ਨਮਾਜ਼ ਪੜ੍ਹਨ ਲਈ ਜਾਮਾ ਮਸਜਿਦ ਵਿਚ ਜਾਣਾ ਸੀ। ਕਿਲ੍ਹੇ ਅਤੇ ਮਸਜਿਦ ਦੇ ਰਾਹ ਵਿਚ ਹਿੰਦੂ ਫਰਿਆਦ ਕਰਨ ਲਈ ਖੜ੍ਹੇ ਹੋ ਗਏ। ਔਰੰਗਜ਼ੇਬ ਨੇ ਫਰਿਆਦ ਸੁਣਨ ਦੀ ਥਾਂ ਉਨ੍ਹਾਂ 'ਤੇ ਮਸਤ ਹਾਥੀ ਛਡਵਾ ਦਿੱਤੇ ਜਿਸ ਦੇ ਨਤੀਜੇ ਵਜੋਂ ਉਹ ਸਾਰੇ ਹਿੰਦੂ ਹਾਥੀਆਂ ਦੇ ਪੈਰਾਂ ਹੇਠ ਆ ਕੇ ਮਾਰੇ ਗਏ।

ਹਿੰਦੂਆਂ ਨੂੰ ਜਬਰਦਸਤੀ ਮੁਸਲਮਾਨ ਬਣਾਉਣ ਦੀ ਮੁਹਿੰਮ ਨੂੰ ਔਰੰਗਜ਼ੇਬ ਨੇ ਹੋਰ ਤੇਜ਼ ਕਰ ਦਿੱਤਾ। ਕਾਜ਼ੀਆਂ-ਮੁਲਾਣਿਆਂ ਨੂੰ ਗੈਰ-ਮੁਸਲਮਾਨਾਂ 'ਤੇ ਜ਼ੁਲਮ ਕਰਨ ਦੇ ਅਖਤਿਆਰ ਦੇ ਦਿੱਤੇ ਗਏ। ਕਸ਼ਮੀਰ ਦੇ ਇਲਾਕੇ ਵਿਚ ਬਹੁਤ ਸਾਰੇ ਵਿਦਵਾਨ ਪੰਡਤਾਂ ਦੀ ਵੱਸੋਂ ਸੀ, ਉਨ੍ਹਾਂ 'ਤੇ ਵਧੇਰੇ ਸਖਤੀ ਕਰ ਦਿੱਤੀ ਗਈ। ਕਸ਼ਮੀਰ ਨੂੰ ਉਸ ਸਮੇਂ ਹਿੰਦੂ ਸਭਿਅਤਾ ਦਾ ਘਰ ਸਮਝਿਆ ਜਾਂਦਾ ਸੀ। ਔਰੰਗਜ਼ੇਬ ਇਨ੍ਹਾਂ ਵਿਦਵਾਨਾਂ ਨੂੰ ਮੁਸਲਮਾਨ ਪ੍ਰਚਾਰਕਾਂ ਵਿਚ ਤਬਦੀਲ ਕਰਨਾ ਚਾਹੁੰਦਾ ਸੀ। ਔਰੰਗਜ਼ੇਬ ਨੇ ਕਸ਼ਮੀਰ ਦੇ ਹਿੰਦੂਆਂ 'ਤੇ ਵਧੇਰੇ ਸਖਤੀ ਕਰਨ ਲਈ ਸ਼ੇਰ ਅਫਗਾਨ ਖਾਂ ਨੂੰ ਕਸ਼ਮੀਰ ਦਾ ਹਾਕਮ ਥਾਪ ਦਿੱਤਾ।

ਸ਼ੇਰ ਅਫਗਾਨ ਖਾਂ ਨੇ ਕਸ਼ਮੀਰ ਦੇ ਹਿੰਦੂਆਂ ਨੂੰ ਛੇ ਮਹੀਨੇ ਦੀ ਮੋਹਲਤ ਦੇ ਕੇ ਸਾਰਿਆਂ ਨੂੰ ਮੁਸਲਮਾਨੀ ਧਰਮ ਧਾਰਨ ਕਰਨ ਦੀ ਤਾੜਨਾ ਜਾਂ ਤਾਕੀਦ ਕਰ ਦਿੱਤੀ। ਕਸ਼ਮੀਰੀ ਪੰਡਤਾਂ ਦੇ ਸਾਹਮਣੇ ਨਵੀਂ ਮੁਸ਼ਕਿਲ ਮੂੰਹ ਅੱਡ ਕੇ ਖੜ੍ਹੀ ਹੋ ਗਈ। ਪੰਡਤਾਂ

ਵਿਚ ਨਿਰਾਸ਼ਾ ਦੀ ਲਹਿਰ ਫੈਲ ਗਈ। ਕੁਝ ਸਿਆਣੇ ਪੰਡਤਾਂ ਨੂੰ ਨਵੀਂ ਤਜਵੀਜ਼ ਸੁੱਝੀ ਤੇ ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਅਨੰਦਪੁਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ ਉਨ੍ਹਾਂ ਦੀ ਸ਼ਰਨ ਵਿਚ ਜਾਣ ਦੀ ਸੋਚੀ। ਦਿਲ ਹਾਰ ਚੁੱਕੇ ਪੰਡਤਾਂ ਨੂੰ ਇਹ ਗੱਲ ਜਚ ਗਈ ਅਤੇ ਕਸ਼ਮੀਰ ਦੇ ਚੋਣਵੇਂ ਪੰਡਤ ਇਕੱਠੇ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਅਨੰਦਪੁਰ ਸਾਹਿਬ ਵਿਖੇ ਆ ਗਏ। ਦੁਖੀ ਪੰਡਤਾਂ ਦੀ ਫਰਿਆਦ ਸੁਣ ਕੇ ਗੁਰੂ ਜੀ ਸੋਚਣ ਲੱਗੇ ਕਿ ਜ਼ਿੰਦਗੀ ਦੇ ਸਿਧਾਂਤ 'ਤੇ ਪਹਿਰਾ ਦੇਣ ਦਾ ਸਮਾਂ ਆ ਗਿਆ ਹੈ। ਗੁਰੂ ਜੀ ਦੇ ਹੋਣਹਾਰ ਸਪੁੱਤਰ ਬਾਲ ਗੋਬਿੰਦ ਰਾਇ ਜੀ ਨੇ ਵੀ ਗੁਰੂ-ਪਿਤਾ ਜੀ ਨੂੰ ਇਸ ਵਾਸਤੇ ਪ੍ਰੇਰਨਾ ਦਿੱਤੀ। ਸੋ ਇਸ ਬੇਇਨਸਾਫੀ ਵਿਰੁੱਧ ਗੁਰੂ ਜੀ ਨੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਦਾ ਮਨ ਬਣਾ ਲਿਆ। ਗੁਰੂ ਜੀ ਨੇ ਪੰਡਤਾਂ ਨੂੰ ਭਰੋਸਾ ਦਿੱਤਾ ਕਿ ਆਪ ਆਪਣੇ ਹਾਕਮ ਨੂੰ ਜਾ ਕੇ ਕਹਿ ਦਿਓ ਕਿ ਜੇ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਬਣਾ ਲੈਣਗੇ ਤਾਂ ਉਹ ਆਪਣੇ ਆਪ ਹੀ ਸਾਰੇ ਮੁਸਲਮਾਨ ਹੋ ਜਾਣਗੇ।

ਸ਼ੇਰ ਅਫਗਾਨ ਖਾਂ ਨੇ ਸਾਰੇ ਪੰਡਤਾਂ ਤੋਂ ਇਸ ਭਾਵ ਦਾ ਇਕ ਪੱਤਰ ਲਿਖਵਾ ਲਿਆ ਅਤੇ ਉਸ ਉੱਤੇ ਆਪਣੀ ਰਾਏ ਲਿਖ ਕੇ ਬਾਦਸ਼ਾਹ ਵੱਲ ਦਿੱਲੀ ਭੇਜ ਦਿੱਤੀ। ਬਾਦਸ਼ਾਹ ਔਰੰਗਜ਼ੇਬ ਨੇ ਸ਼ੇਰ ਅਫਗਾਨ ਖਾਂ ਨੂੰ ਹੁਕਮ ਦੇ ਦਿੱਤਾ ਕਿ ਹਿੰਦੂਆਂ 'ਤੇ ਫਿਲਹਾਲ ਸਖਤੀ ਬੰਦ ਕਰ ਕੇ ਗੁਰੂ ਜੀ ਨੂੰ ਮੁਸਲਮਾਨ ਬਣਾਇਆ ਜਾਵੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨਿਆਂ ਵਿਰੁੱਧ ਪ੍ਰਚਾਰ ਕਰਦੇ ਹੋਏ ਬਲੀਦਾਨ ਦੇਣ ਲਈ ਚਲ ਪਏ। ਇਤਿਹਾਸਕਾਰਾਂ ਦਾ ਮਤ ਹੈ ਕਿ ਗੁਰੂ ਜੀ ਨੂੰ ਮੁਗਲ ਸਰਕਾਰ ਨੇ ਦੋ ਵਾਰ ਗ੍ਰਿਫਤਾਰ ਕੀਤਾ। ਪਹਿਲੀ ਵਾਰ ੧੭੨੨ ਬਿਕ੍ਰਮੀ ਕੱਤਕ ਸੁਦੀ ਇਕਾਦਸ਼ੀ ਨੂੰ ਗ੍ਰਿਫਤਾਰ ਕੀਤਾ ਗਿਆ। ਇਸ ਸਬੰਧ ਵਿਚ ਗੁਰੂ ਕੀਆਂ ਸਾਖੀਆਂ ਦਾ ਕਰਤਾ ਭਾਈ ਸਰੂਪ ਸਿੰਘ ਕੌਸ਼ਿਸ਼ ਲਿਖਦਾ ਹੈ ਕਿ:

*ਏਕ ਸਿਖ ਭੰਨਾ ਭੰਨਾ ਗੁਰੂ ਜੀ ਦੇ ਪਾਸ ਆਇਆ, ਇਸ ਨੇ ਹਾਥ ਬਾਂਧ ਬੇਨਤੀ ਕੀ, ਮਹਾਰਾਜ! ਤੁਰਕ ਚੌਂਕੀ ਯਹਾਂ ਸੇ ਨੇੜੇ ਹੈ, ਚਲੇ ਜਾਨਾ ਚਾਹੀਏ। ਗੁਰੂ ਜੀ ਨੇ ਕਹਾ, ਭਾਈ ਸਿੱਖਾ! ਕਰਤਾਰ ਕੋ ਜੋ ਭਾਵੇ ਸਭ ਕਿਛ ਉਸ ਰਾਜ਼ਕ ਕੀ ਰਜਾਇ ਮੇਂ ਹੋਇ ਰਹਾ ਹੈ। ਇਤਨੇਂ ਅਰਸਾ ਮੇਂ ਚੌਂਕੀ ਕਾ ਸਰਦਾਰ ਕੂੰਏ ਤੇ ਆਇ ਗਿਆ। ਗੁਰੂ ਜੀ ਕੋ ਦੇਖ ਬੋਲਾ, ਜਿਸੇ ਹਮ ਖੋਜਤੇ ਥੇ, ਉਸੇ ਪਾਇ ਲੀਆ ਹੈ। ਸਰਦਾਰ ਨੇ ਘੋੜੇ ਸੇ ਉਤਰ ਕੇ ਕਹਾ, ਪੀਰ ਜੀ! ਤੁਮੇਂ ਦਿਹਲੀ ਮੇਂ ਬਾਦਸ਼ਾਹ ਨੇ ਬੁਲਾਇਆ ਹੈ, ਤਿਆਰੀ ਕਰੀਏ। ਇਹ ਦੇਖ ਸਿੱਖਾਂ ਕਾ ਧੀਰਜ ਛੂਟ ਗਿਆ। ਗੁਰੂ ਜੀ ਨੇ ਸਭ ਸੇ ਧੀਰਜ ਦਈ। ਬਚਨ ਹੋਆ ਭਾਈ ਸਿੱਖੋ! ਭਾਣਾ ਅਮਿਟ ਹੈ, ਮਿਟ ਨਹੀਂ ਸਕਤਾ, ਦੇਖੋ ਉਹ ਕਰਤਾ ਕਿਆ ਕਰਤਾ ਹੈ, ਉਸ ਕੇ ਰੰਗ ਨਿਆਰੇ ਹੈਂ। ਇਤਨਾ ਕਹਿ ਕੇ*

*ਘੋੜੀ ਤੇ ਅਸਵਾਰ ਹੋਇ ਚੌਂਕੀ ਸਰਦਾਰ ਕੇ ਗੈਲ ਦਿਹਲੀ ਕੋ ਆਏ। ਗੁਰੂ ਜੀ ਕੇ ਗੈਲ ਮਤੀਦਾਸ, ਸਤੀਦਾਸ, ਦਗੋ, ਦਿਆਲਦਾਸ, ਸੰਗਤਾਂ ਹੋਰ ਸਿੱਖ ਸਾਧ ਪਕੜੇ ਆਏ। ਬਾਦਸ਼ਾਹ ਨੇ ਗੁਰੂ ਜੀ ਕੋ ਕਤਲ ਕਰਨੇ ਕਾ ਹੁਕਮ ਦੀਆ। ਕੰਵਰ ਰਾਮ ਸਿੰਘ 'ਕਛੁਹਾਰਾ' ਨੇ ਐਸਾ ਕਰਨੇ ਸੇ ਰੋਕਾ। ਬਾਦਸ਼ਾਹ ਨੇ ਕੰਵਰ ਰਾਮ ਸਿੰਘ ਕੀ ਤਰਫ ਦੇਖਾ, ਇਨ੍ਹੇ ਇਸ ਕੀ ਮਿਸਲ ਮੇਂ ਸਤਿਗੁਰਾਂ ਕੋ ਮਤੀਦਾਸ ਆਦਿ ਸਾਥੀਆਂ ਸਮੇਤ ਨਜਰਬੰਦ ਕਰ ਦੀਆ। ਗੁਰੂ ਜੀ ਕਾ ਬੰਦੀਵਾਨ ਹੋਣਾ ਸੁਣ ਕੇ ਦੀਵਾਨ ਦਰਘਾ ਮੱਲ ਤੇ ਚਉਪਰਾਇ ਆਦਿ ਸਿੱਖ ਦਿਹਲੀ ਮੇਂ ਰਸੀਨਾ ਨਗਰੀ ਆਏ। ਰਾਣੀ ਪੁਸ਼ਪਾ ਦੇਵੀ ਨੇ ਇਨ ਕੇ ਆਏ ਕਾ ਬਡਾ ਸਤਿਕਾਰ ਕੀਆ, ਰਹਿਨੇ ਕੇ ਲੀਏ ਇਕਾਂਤ ਥਾਂਇ ਦਈ। ਦੀਵਾਨ ਦਰਘਾ ਮਲ ਨੇ ਰਾਣੀ ਸੇ ਪੂਛਾ ਕਿ ਗੁਰੂ ਜੀ ਕਾ ਕਿਆ ਹਾਲ ਹੈ। ਆਗੇ ਸੇ ਰਾਣੀ ਨੇ ਇਨ੍ਹੈ ਧੀਰਜ ਦਈ, ਕਹਾ- ਗੁਰੂ ਜੀ ਜਲਦੀ ਬੰਦੀਖਾਨੇ ਸੇ ਬਾਹਰ ਆ ਜਾਇੰਗੇ। ਸੰਮਤ ਸਤਰਾਂ ਸੇ ਬਾਈਸ ਕ੍ਰਿਸ਼ਨਾ ਪੱਖੇ ਪੋਖ ਮਾਸ ਕੀ ਪੰਚਮੀ ਕੋ ਗੁਰੂ ਜੀ ਦੋ ਮਾਸ ਤੀਨ ਦਿੰਹੁ ਬੰਦੀਵਾਨ ਰਹਿ ਬੰਦੀਖਾਨੇ ਸੇ ਬਾਹਰ ਰਾਣੀ ਪੁਸ਼ਪਾ ਦੇਵੀ ਕੇ ਗ੍ਰਿਹਿ ਮੇਂ ਆਇ ਗਏ।*

ਕਸ਼ਮੀਰੀ ਪੰਡਤਾਂ ਦੀ ਦੁਖਭਰੀ ਦਾਸਤਾਨ 'ਤੇ ਡੂੰਘੀ ਵਿਚਾਰ ਕਰਨ ਤੋਂ ਬਾਅਦ ਗੁਰੂ ਜੀ ਨੇ ਦਿੱਲੀ ਜਾ ਕੇ ਬਾਦਸ਼ਾਹ ਨੂੰ ਸਮਝਾਉਣ ਦਾ ਮਨ ਬਣਾ ਲਿਆ। ਗੁਰੂ ਜੀ ਆਪਣੇ ਨਾਲ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲ ਦਾਸ ਅਤੇ ਕੁਝ ਹੋਰ ਸਿੱਖਾਂ ਨੂੰ ਨਾਲ ਲੈ ਕੇ ਰਸਤੇ ਵਿਚ ਪ੍ਰਚਾਰ ਕਰਦੇ ਹੋਏ ਦਿੱਲੀ ਵੱਲ ਨੂੰ ਚਲ ਪਏ। ਦਿੱਲੀ ਨੂੰ ਜਾਂਦੇ ਹੋਏ ਰਸਤੇ ਵਿਚ ਦੂਸਰੀ ਵਾਰ ੧੨ ਸਾਵਣ ੧੭੩੨ ਬਿਕ੍ਰਮੀ ਨੂੰ ਗੁਰੂ ਜੀ ਨੂੰ ਮਲਕ ਪੁਰੇ ਰੋਪੜ ਨੇੜੇ ਤੋਂ ਗ੍ਰਿਫਤਾਰ ਕਰ ਕੇ ਦਿੱਲੀ ਲਿਜਾਇਆ ਗਿਆ। ਇਸ ਸਮੇਂ ਇਨ੍ਹਾਂ ਦੇ ਨਾਲ ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਅਤੇ ਹੋਰ ਸਿੱਖਾਂ ਨੂੰ ਵੀ ਗ੍ਰਿਫਤਾਰ ਕੀਤਾ ਗਿਆ। ਇਸ ਸਬੰਧ ਵਿਚ ਭਾਈ ਕੇਸਰ ਸਿੰਘ ਛਿੱਬਰ ਨੇ ਰੋਪੜ ਲਾਗੇ ਗ੍ਰਿਫਤਾਰੀ ਦੀ ਘਟਨਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਸਤਿਗੁਰੂ ਜੀ ਨੇ ਪਾਣੀ ਪੀਣਾ ਚਾਹਿਆ,ਲਾਗੇ ਖੂਹ ਸੀ ਤਾਂ ਭਾਈ ਮਤੀ ਦਾਸ ਜੀ ਦੌੜੇ-ਦੌੜੇ ਗਏ ਅਤੇ ਪਾਣੀ ਭਰ ਲਿਆਏ। ਜਦੋਂ ਰੋਪੜ ਦੀ ਪੁਲਿਸ ਆਈ ਤਾਂ ਇਨ੍ਹਾਂ ਨੂੰ ਗ੍ਰਿਫਤਾਰ ਕਰ ਲੈ ਗਈ। ਇਸ ਦਾ ਜ਼ਿਕਰ ਭੱਟ ਵਹੀਆਂ ਵਿਚ ਵੀ ਮਿਲਦਾ ਹੈ। ਭੱਟ ਵਹੀ ਜਾਦੋ ਬੰਸੀਆਂ ਕੀ ਅਨੁਸਾਰ:

*ਗੁਰੂ ਤੇਗ ਬਹਾਦਰ ਜੀ ਮਹਲ ਨਾਵੈ ਕੋ ਨਗਰ ਧਮਧਾਣ ਪਰਗਣਾਂ ਬਾਂਗਰ ਸੇ ਆਲਮ ਖ਼ਾਨ ਰੁਹੇਲਾ ਸ਼ਾਹੀ ਹੁਕਮ ਗੇਲ ਦਿੱਲੀ ਕੋ ਲੇ ਕਰ ਆਇਆ, ਸਾਤ ਸਤ੍ਰਹ ਸੇ ਬਾਈਸ ਕਾਤਕ ਸਦੀ ਗਿਆਰਸ ਕੋ ਬੁਧਵਾਰ ਕੇ ਦਿਹੁੰ, ਸਾਥ ਮਤੀਦਾਸ, ਸਤੀਦਾਸ ਬੇਟਾ ਹੀਰਾਮੱਲ ਛਿੱਬਰ ਕੇ, ਸੰਗਤ ਬੇਟਾ ਬਿੱਲੇ ਉਪਲ ਕਾ, ਜੇਠਾ, ਦਿਆਲਦਾਸ ਬੇਟੇ ਮਾਈਦਾਸ ਕੇ ਜਲਹਾਨੇ ਬਲਉਤ, ਹੋਰ ਸਿੱਖ ਫਕੀਰ ਆਏ।*

ਭੱਟ ਵਹੀ ਪੂਰਬੀ ਦੱਖਣੀ ਅਨੁਸਾਰ:

*ਗੁਰੂ ਤੇਗ ਬਹਾਦਰ ਜੀ ਮਹਲ ਨਾਵੇਂ ਕੋ ਨੂਰ ਮੁਹੰਮਦ ਖਾਨ ਮਿਰਜ਼ਾ ਚੌਕੀ ਰੋਪੜ ਵਾਲੇ ਸਾਲ ਸਤ੍ਰਾ ਸੈ ਬਤੀਸ ਸਾਵਣ ਪ੍ਰਵਿਸ਼ਠੇ ਬਾਰਾਂ ਕੇਦਿਹੁ, ਗਾਉਂ ਮਲਕਪੁਰ ਰੰਘੜਾਂ ਪਰਗਨਾ ਘਨੋਲਾ ਸੇ ਪਕੜ ਕੇ ਸਰਹੰਦ ਪਹੁੰਚਾਇਆ। ਗੈਲਹੂੰ ਦੀਵਾਨ ਮਤੀਦਾਸ, ਸਤੀਦਾਸ- ਬੇਟੇ ਹੀਰਾ ਮੱਲ ਛਿੱਬਰ ਕੇ, ਦਿਆਲਦਾਸ ਬੇਟਾ ਮਾਈਦਾਸ ਬਲਉਂਤ ਕਾ ਪਕੜਿਆ ਆਇਆ। ਗੁਰੂ ਜੀ ਚਾਰ ਮਾਸ ਬਸੀ ਪਠਾਣਾਂ ਕੇ ਬੰਦੀਖਾਨੇ ਮੇਂ ਬੰਦ ਰਹੇ। ਅੱਠ ਦਿਵਸ ਕੁਤਵਾਲੀ ਮੇਂ ਬੰਦ ਰਹੇ।*

ਉਪਰੋਕਤ ਹਵਾਲਿਆਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਭਾਈ ਮਤੀ ਦਾਸ ਜੀ ਅਤੇ ਭਾਈ ਸਤੀ ਦਾਸ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਰਿਆਈ ਕਾਲ ਵਿਚ ਬਹੁਤਾ ਸਮਾਂ ਗੁਰੂ ਜੀ ਦੇ ਨਾਲ ਹੀ ਰਹੇ। ਦਿੱਲੀ ਵਿਖੇ ਗੁਰੂ ਜੀ ਨੂੰ ਇਕ ਸੁੰਨਸਾਨ ਹਵੇਲੀ ਵਿਚ ਬੰਦ ਰੱਖਿਆ ਗਿਆ। ਔਰੰਗਜ਼ੇਬ ਇਹ ਦਰਸਾਉਣਾ ਚਾਹੁੰਦਾ ਸੀ ਕਿ ਗੁਰੂ ਜੀ ਨੂੰ ਪਤਾ ਲੱਗ ਜਾਏ ਉਨ੍ਹਾਂ ਨਾਲ ਸਖਤੀ ਵਾਲਾ ਵਤੀਰਾ ਵੀ ਵਾਪਰ ਸਕਦਾ ਹੈ। ਗੁਰੂ ਜੀ ਨੂੰ ਔਰੰਗਜ਼ੇਬ ਦੇ ਦਰਬਾਰ ਵਿਚ ਲਿਜਾਇਆ ਗਿਆ। ਔਰੰਗਜ਼ੇਬ ਨੇ ਆਪਣੀਆਂ ਨੀਤੀਆਂ ਅਨੁਸਾਰ ਗੁਰੂ ਜੀ ਨੂੰ ਮੁਸਲਮਾਨੀ ਧਰਮ ਧਾਰਨ ਲਈ ਕਿਹਾ। ਗੁਰੂ ਜੀ ਨੇ ਆਪਣੇ ਵਿਚਾਰਾਂ ਨਾਲ ਉਸ ਦੀ ਇਸ ਮਨਸ਼ਾ 'ਤੇ ਪਾਣੀ ਫੇਰ ਦਿੱਤਾ। ਔਰੰਗਜ਼ੇਬ ਹਰ ਹੀਲੇ ਗੁਰੂ ਜੀ ਤੋਂ ਮੁਸਲਮਾਨੀ ਧਰਮ ਧਾਰਨ ਕਰਵਾਉਣਾ ਚਾਹੁੰਦਾ ਸੀ ਕਿਉਂਕਿ ਐਸਾ ਕਰਨ ਨਾਲ ਸਾਰੇ ਕਸ਼ਮੀਰ ਦੇ ਪੰਡਤ ਮੁਸਲਮਾਨ ਬਣ ਜਾਣੇ ਸਨ। ਜਦੋਂ ਗੁਰੂ ਜੀ ਆਪਣੇ ਧਰਮ 'ਤੇ ਡਟੇ ਰਹੇ ਅਤੇ ਟੱਸ ਤੋਂ ਮੱਸ ਨਾ ਹੋਏ ਤਾਂ ਔਰੰਗਜ਼ੇਬ ਨੇ ਗੁੱਸੇ ਵਿਚ ਆ ਕੇ ਗੁਰੂ ਜੀ ਅੱਗੇ ਤਿੰਨ ਸ਼ਰਤਾਂ ਰੱਖ ਦਿੱਤੀਆਂ; ਪਹਿਲੀ ਇਸਲਾਮ ਧਰਮ ਕਬੂਲ ਕਰੋ, ਦੂਸਰੀ ਕਰਾਮਾਤ ਦਿਖਾਓ ਅਤੇ ਤੀਸਰੀ ਮੌਤ ਲਈ ਤਿਆਰ ਹੋ ਜਾਓ। ਗੁਰੂ ਜੀ ਨੇ ਪਹਿਲੀਆਂ ਦੋਵੇਂ ਸ਼ਰਤਾਂ ਠੁਕਰਾ ਦਿੱਤੀਆਂ ਅਤੇ ਸ਼ਹੀਦੀ ਦੇਣ ਲਈ ਤਿਆਰ ਹੋ ਗਏ।

ਇਸ ਤੋਂ ਬਾਅਦ ਗੁਰੂ ਜੀ 'ਤੇ ਹੋਰ ਵਧੇਰੇ ਸਖਤੀ ਦਾ ਦੌਰ ਸ਼ੁਰੂ ਹੋ ਗਿਆ। ਗੁਰੂ ਜੀ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਅਤੇ ਉਨ੍ਹਾਂ ਦੇ ਮਨ ਵਿਚ ਡਰ ਪੈਦਾ ਕਰਨ ਲਈ ਚਾਂਦਨੀ ਚੌਂਕ ਵਿਚ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਉਨ੍ਹਾਂ ਦੇ ਸਿੱਖਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਦਿਆਲਾ ਜੀ ਨੂੰ ਪਾਣੀ ਦੀ ਦੇਗ ਵਿਚ ਉਬਾਲ ਕੇ ਸ਼ਹੀਦ ਕਰ ਦਿੱਤਾ ਗਿਆ ਅਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਕੇ ਅੱਗ ਲਾ ਕੇ ਸ਼ਹੀਦ ਕੀਤਾ ਗਿਆ। ਇਸ ਸਬੰਧ ਵਿਚ ਭੱਟ ਵਹੀ ਤਲਊਂਡਾ, ਪਰਗਣਾ ਜੀਂਦ ਦਾ ਕਰਤਾ ਲਿਖਦਾ ਹੈ:

*'ਦਿਆਲ ਦਾਸ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਰਾਉ ਕਾ, ਪੜੋਪੋਤਾ ਮੂਲ ਚੰਦ ਕਾ, ਬੰਸ ਬੀਝੇ ਕਾ, ਭਰਦੁਆਸੀ ਗੋਤ ਪੁਆਰਾਂ,... ਗੁਰੂ ਤੇਗ ਬਹਾਦਰ ਗੈਲ*

*ਹੂੰ ਸਾਲ ਸਤ੍ਰਹ ਸੇ ਬਤੀਸ ਮਗਸਰ ਸੁਦੀ ਪੰਚਮੀ ਵੀਰਵਾਰ ਕੇ ਦਿਹੁੰ ਦਿਲੀ ਚਾਂਦਨੀ ਚਉਂਕ ਕੇ ਮਲਹਾਨ, ਸ਼ਾਹੀ ਹੁਕਮ ਗੈਲ ਮਾਰਾ ਗਯਾ। ਸਾਥ ਮਤੀਦਾਸ, ਸਤੀਦਾਸ ਬੇਟੇ ਹੀਰਾ ਮੱਲ ਕੇ ਪੋਤੇ ਦਵਾਰਕਾਦਾਸ ਤੇ ਭਾਰਗਵ ਗੋਤ ਛਿੱਬਰ ਬ੍ਰਾਹਮਣ ਮਾਰੇ ਗਏ।*

ਸਤਿਗੁਰੂ ਜੀ ਭਾਣੇ ਵਿਚ ਰਹਿ ਕੇ ਰਾਜ਼ੀ ਸਨ। ਸੋ ਗੁਰੂ-ਆਦੇਸ਼ ਅਨੁਸਾਰ ਭਾਈ ਮਤੀ ਦਾਸ ਜੀ ਨੇ ਵੀ ਐਸਾ ਹੀ ਕੀਤਾ। ਜਪੁ ਜੀ ਸਾਹਿਬ ਦਾ ਪਾਠ ਕਰਦਿਆਂ ਤਨ ਚਿਰਵਾ ਲਿਆ ਪਰ ਸਿਦਕ ਨੂੰ ਜ਼ਰਾ ਆਂਚ ਨ ਆਉਣ ਦਿੱਤੀ। ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:

*ਮਤੀਦਾਸ ਕੋ ਕੀਨਿ ਬੁਲਾਵਨਿ। ਦੁਇ ਤਖਤੇ ਮਹਿਂ ਕਰਯੋ ਬੰਧਾਵਨ।*
*ਹੁਕਮ ਜਲਾਦਨਿ ਤਬਹਿ ਉਚਾਰਾ। ਲੈ ਆਰਾ ਸਿਰ ਪਰ ਤਿਸ ਧਾਰਾ।੪੫॥*
*ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।*
*ਦੋਨਹੁੰ ਤਨ ਤੇ ਜਪੁਜੀ ਪਢੈ। ਹੇਰਤਿ ਸਭਿ ਕੇ ਅਚਰਜ ਬਢੈ।੪੬।*
*ਹੋਇ ਦੁਖੰਡ ਨ ਜੀਵਤਿ ਕੋਈ। ਇਹ ਤੋ ਪਠਤਿ ਜਿਯਤਿ ਜਿਮ ਹੋਈ।*
*ਭੋਗ ਪਾਇ ਕਰ ਦੋਨਹੁੰ ਤਨ ਤੇ। ਗੁਰਪੁਰਿ ਪਹੁੰਚਯੋ ਪ੍ਰੇਮੀ ਮਨ ਤੇ।੪੭।*

*(ਗੁਰਪ੍ਰਤਾਪ ਸੂਰਜ, ਰਾਸ ੧੨, ਅੰਸੂ ੪੪, ਪੰਨਾ ੪੪੩੨)*

ਮੁਗਲ ਸਰਕਾਰ ਵੱਲੋਂ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਜੀਉਂਦਿਆਂ ਹੀ ਸਾੜ ਦਿੱਤਾ ਗਿਆ। 'ਗੁਰੂ ਕੀਆਂ ਸਾਖੀਆਂ' ਵਿਚ ਇਸ ਘਟਨਾ ਦਾ ਜ਼ਿਕਰ ਕਰਦਿਆਂ ਲਿਖਿਆ ਗਿਆ ਹੈ:

*ਗੁਰੂ ਜੀ ਕੋ ਕੋਤਵਾਲੀ ਸੇ ਬਾਹਰ ਬਰੋਟੇ ਕੇ ਨੀਚੇ ਲਿਆਂਦਾ ਗਿਆ, ਤੀਨੋ ਸਿੱਖ ਇਨ ਕੇ ਗੈਲ ਆਏ। ਸ਼ਾਹੀ ਕਾਜੀ ਨੇ ਪ੍ਰਿਥਮੇ ਇਨ ਤੀਨੋ ਸਿਖੋ ਕੋ ਫਤਵਾ ਦੀਆ, ਕਹਾ- ਇਨ ਤੀਨੋ ਏਸ ਕੇ ਸਾਥੀ ਏਸ ਕੇ ਸਾਹਵੇਂ ਮਾਰ ਦੀਏ ਜਾਏਂ। ਅਗਰ ਫਿਰ ਵੀ ਨਾ ਮਾਨਾ ਤਾਂ ਇਸੇ ਵੀ ਅਗਲੇ ਜਹੱਨਮ ਤੋਰ ਦੀਆ ਜਾਏ। ਅੱਵਲ ਦਿਆਲ ਦਾਸ ਕੋ ਰੀਝਤੇ ਦੇਗੇ ਮੇਂ ਬੰਦ ਕਰ ਮਾਰਾ। ਇਸ ਕੇ ਬਾਦ ਮਤੀਦਾਸ ਕੋ ਆਰੇ ਗੈਲ ਚੀਰਾ ਗਿਆ। ਉਪਰੰਤ ਗੁਰੂ ਜੀ ਕੇ ਤੀਜੇ ਸਾਥੀ ਸਤੀਦਾਸ ਕੋ ਰੂੰਈ ਵਲ੍ਹੇਟ ਜਿੰਦਾ ਜਲਾਇ ਦੀਆ। ਇਨ ਤੀਨੋਂ ਸਿੱਖੋਂ ਕੀ ਸ਼ਹਾਦਤ ਗੁਰੂ ਜੀ ਨੇ ਆਂਖੋਂ ਸੇ ਦੇਖੀ। ਬਚਨ ਹੋਆ, 'ਧੰਨ ਸਿੱਖੀ ਧੰਨ ਸਿੱਖੀ...।*

ਇਹ ਸਭ ਘਟਨਾਵਾਂ ਦਾ ਮਨੋਰਥ ਗੁਰੂ ਸਾਹਿਬ ਜੀ ਨੂੰ ਭੈ-ਭੀਤ ਕਰ ਕੇ ਉਨ੍ਹਾਂ ਨੂੰ ਆਪਣੇ ਆਦਰਸ਼ਾਂ ਤੋਂ ਡੁਲ੍ਹਾਉਣਾ ਸੀ ਪਰ ਉਹ ਅਚੱਲ ਤੇ ਅਡੋਲ ਰਹੇ ਤੇ ਗੁਰੂ ਕੇ ਸਿੱਖ ਵੀ ਨਿਰਭੈ ਹੋ ਕੇ ਜਾਨਾਂ ਵਾਰਦੇ ਗਏ, ਕਿਸੇ ਨੇ ਸੀਅ ਤਕ ਨਹੀਂ ਕੀਤੀ। ਧੰਨ ਸਤਿਗੁਰੂ ਤੇ ਧੰਨ ਸਤਿਗੁਰੂ ਦੇ ਸੱਚੇ ਸਿੱਖ ਜਿਨ੍ਹਾਂ ਅੰਤ ਤਕ ਸਿੱਖੀ ਸਿਦਕ ਨਿਭਾਇਆ ਤੇ ਸਿੱਖ ਲਹਿਰ ਨੂੰ ਕੁਰਬਾਨੀ ਦਾ ਸ਼ਾਹ ਰਾਹ ਦਿਖਾਇਆ! ■

# ਸ੍ਰੀ ਦਰਬਾਰ ਸਾਹਿਬ ਦੀ ਹੁਨਰ-ਕਲਾ

*-ਸ. ਹਰਿੰਦਰ ਸਿੰਘ ਰੂਪ (ਗੁਰਪੁਰਵਾਸੀ)*

ਉਂਞ ਤਾਂ ਮੁਸੱਵਰੀ ਅਖੀਰਲੇ ਮੁਗਲ ਕਾਲ ਵੇਲੇ ਹੀ ਰਹਿ ਗਈ ਸੀ, ਪਰ ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਤਾਂ ਮੁਗ਼ਲ, ਕਾਂਗੜਾ ਤੇ ਰਾਜਪੂਤਾਨਾ ਸਕੂਲ, ਉੱਕਾ ਹੀ ਬੰਦ ਹੋ ਗਏ। ਹਾਂ, ਸਿੱਖ ਸਕੂਲ ਖੁੱਲ੍ਹ ਗਿਆ। ਸ੍ਰੀ ਹਰਿਮੰਦਰ ਸਾਹਿਬ ਦੀ ਛਤਰ-ਛਾਇਆ ਹੇਠ ਹੁਨਰ ਖੇਡਣ-ਮੱਲਣ ਲੱਗਾ। ਇਸੇ ਕਰਕੇ ਇਥੇ ਹੁਨਰ ਨੇ ਕੁਝ ਵਰ੍ਹਿਆਂ ਵਿਚ ਹੀ ਅਮਿਟਵਾਂ ਰੰਗ ਛੱਡਿਆ।

**ਗੁੰਬਦ :**

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਦਿਆਂ, ਸਭ ਤੋਂ ਪਹਿਲਾਂ ਨਜ਼ਰ ਗੁੰਬਦ ਉੱਤੇ ਠਹਿਰਦੀ ਹੈ। ਗੁੰਬਦ ਆਮ ਕਰਕੇ ਤਿੰਨ ਤਰ੍ਹਾਂ ਦੇ ਹੁੰਦੇ ਹਨ, ਪਹਿਲਾ ਗਾਜਰ ਗੁੰਬਦ (ਉੱਪਰੋਂ ਗਾਜਰ ਵਾਂਗ ਤਿੱਖਾ, ਥੱਲਿਓਂ ਉਹਦੇ ਵਾਂਗ ਚੌੜਾ)। ਦੂਜਾ ਤੇਜ਼ ਗੁੰਬਦ, ਇਹ ਇਮਾਰਤ ਦੇ ਉੱਤੇ ਸੂਰਬੀਰਾਂ ਵਾਂਗ ਧੌਣ ਅਕੜਾ ਕੇ ਖਲੋਤਾ ਜਾਪਦਾ ਹੈ, ਜਿਸ ਤਰ੍ਹਾਂ ਅਕਾਲ ਤਖ਼ਤ ਸਾਹਿਬ ਦਾ। ਤੀਸਰਾ ਨਾਂ ਹੈ ਫੱਸਾ ਜਾਂ ਬੈਠਵਾਂ, ਜਿਸ ਦੀ ਵਧੀਆ ਮਿਸਾਲ ਸ੍ਰੀ ਹਰਿਮੰਦਰ ਸਾਹਿਬ ਦਾ ਗੁੰਬਦ ਹੈ। ਇਹ ਗੁੰਬਦ ਵੇਖਣ ਵਿਚ ਘੱਟ ਆਉਂਦੇ ਹਨ। ਸ੍ਰੀ ਦਰਬਾਰ ਸਾਹਿਬ ਦਾ ਗੁੰਬਦ ਤੇਜ਼ ਨਹੀਂ, ਪਰ ਤੇਜ਼ ਗੁੰਬਦ ਦਾ ਝਾਉਲਾ ਜਿਹਾ ਜ਼ਰੂਰ ਪੈਂਦਾ ਹੈ। ਹਿੰਦੂ ਮੁਸਲਿਮ ਇਕ ਜਾਣਨ ਵਾਲਿਆਂ ਨੇ, ਮੁਸਲਮਾਨੀ ਰੰਗਤ ਦੇ ਕੇ ਤੇ ਧੁਰ ਉੱਪਰ ਕੌਲ ਫੁੱਲ ਮੂਧਾ ਮਾਰ ਕੇ ਹਿੰਦਵਾਨੀ ਤਰਜ਼ ਲੈ ਕੇ ਦੋ ਹੁਨਰਾਂ ਦਾ ਸੰਗਮ ਬਣਾਇਆ ਹੈ। ਆਮ ਗੁੰਬਦ ਤਾਂ ਚੂਨੇ ਗੱਚ ਹੀ ਦਿੱਸਦੇ ਹਨ, ਪਰ ਇਸ ਉੱਤੇ ਤਾਂਬੇ ਦੇ ਚਿਤਰੇ ਹੋਏ ਪੱਤਰ ਹਨ ਅਤੇ ਉਨ੍ਹਾਂ ਉੱਤੇ ਸੋਨੇ ਦੇ ਵਰਕ ਚੜ੍ਹਾਏ ਹੋਏ ਹਨ। ਗੁੰਬਦ ਦੀਆਂ ਫਾੜੀਆਂ ਜਾਂ ਮੋਗਰਾਂ ਤੇ ਹੇਠਾਂ ਪੱਤਰ, ਜਿਨ੍ਹਾਂ ਨੂੰ ਗਲਤਾਂ ਕਹੀਦਾ ਹੈ, ਐਨ ਜਚੀਆਂ ਹੋਈਆਂ ਹਨ।

**ਗੱਚ ਦਾ ਹੁਨਰ**

ਗੱਚ ਇਕ ਕਿਸਮ ਦਾ ਪੱਥਰ ਹੁੰਦਾ ਹੈ। ਇਸ ਨੂੰ ਮੁਨਾਸਬ ਅੱਗ ਵਿਚ ਭੁੰਨਦੇ, ਪੀਂਹਦੇ ਤੇ ਕੱਪੜ-ਛਾਣ ਕਰਦੇ ਹਨ। ਓਨਾ ਹੀ ਪਾਣੀ ਪਾ-ਪਾ ਘੋਲਦੇ, ਜਿੰਨਾ ਕਾਰੀਗਰ ਲਾ ਸਕਦਾ ਹੈ। ਮਿੰਟ-ਦੋ-ਮਿੰਟ ਮਗਰੋਂ ਪੱਥਰ ਹੋ ਜਾਂਦਾ ਸੀ। ਥੋੜ੍ਹਾ ਵਰਤਣਾ ਹੁੰਦਾ ਤਾਂ ਕਾਰੀਗਰ ਤਲੀਆਂ ਉੱਤੇ ਘੋਲ-ਘੋਲ ਲਾਈ ਜਾਂਦੇ ਸਨ। ਗੱਚ ਨੂੰ ਪਹਿਲਾਂ ਚੂਨੇ ਵਾਂਗ ਲਾ, ਫੇਰ ਲੋਹੇ ਦੀ ਕਲਮ ਨਾਲ ਛਿੱਲ ਕੇ, ਫੁੱਲ-ਪੱਤੀਆਂ ਬਣਾਈ ਜਾਂਦੇ ਸਨ। ਫੇਰ ਪੀਲਾ ਰੋਗਨ ਕਰ ਕੇ ਸੋਨੇ ਦੇ ਵਰਕ ਲਾ ਦੇਂਦੇ ਸਨ। ਇਹ ਹੁਨਰ ਗੁੰਬਦ ਦੇ ਅੰਦਰ

ਜ਼ਿਆਦਾ ਹੈ। ਪਹਿਲੇ ਕਾਰੀਗਰ ਗੱਚ ਜਾਂ ਚੂਨੇ ਉੱਤੇ ਪੱਧਰੇ ਅੱਖਰ ਲਿਖਦੇ ਸਨ, ਪਰ ਭਾਈ ਗਿਆਨ ਸਿੰਘ ਨੱਕਾਸ਼ ਨੇ ਹਰਿ ਕੀ ਪਉੜੀ ਦੇ ਉੱਪਰਲਿਆਂ ਦੱਰਿਆਂ ਉੱਤੇ ਜਪੁ ਜੀ ਸਾਹਿਬ ਲਿਖਿਆ, ਜੋ ਉੱਭਰਵੇਂ ਅੱਖਰਾਂ ਵਿਚ ਹੈ। ਸਿੱਖਾਂ ਨੂੰ ਗੁਰਬਾਣੀ ਨਾਲ ਪਿਆਰ ਸੀ, ਇਨ੍ਹਾਂ ਅੱਖਰੀ ਹੁਨਰ ਵਰਤਿਆ। ਇਥੇ ਕਾਰੀਗਰਾਂ ਨੇ ਗੱਚ ਦਾ ਹੁਨਰ ਨਹੀਂ ਮਾਰਿਆ।

**ਟੁਕੜੀ**

ਗੱਚ ਦੇ ਵਿਚ ਵਿਉਂਤ ਨਾਲ ਸ਼ੀਸ਼ਿਆਂ ਦੀਆਂ ਟੁਕੜੀਆਂ ਜੜਨ ਨੂੰ ਟੁਕੜੀ ਕਹੀਦਾ ਹੈ। ਇਹਦਾ ਮੁਗ਼ਲਾਂ ਵੇਲੇ ਬੜਾ ਜ਼ੋਰ ਸੀ। ਸਿੱਖ ਸਰਦਾਰਾਂ ਵੀ ਇਹਨੂੰ ਕਾਫ਼ੀ ਸਹਾਰਾ ਦਿੱਤਾ। ਇਹ ਹੁਨਰ ਹਰਿ ਕੀ ਪਉੜੀ ਉੱਪਰਲੀ ਛੱਤ ’ਤੇ ਮੋਹਰਲੇ ਦਲਾਨ ਵਿਚ ਬਹੁਤ ਵਧੀਆ ਹੈ।

**ਹੀਰਾ ਨੁਮਾ**

ਇਹ ਹੁਨਰ ਟੁਕੜੀ ਦਾ ਭਰਾ ਕਿਹਾ ਜਾ ਸਕਦਾ ਹੈ। ਸਾਫ਼ ਸ਼ੀਸ਼ੇ ਉੱਤੇ ਫੁੱਲ-ਪੱਤਰ ਖਿੱਚ ਕੇ ਉੱਪਰ ਹੀ ਕਲੀ ਕਰਾਈ ਜਾਂਦੀ, ਓਹੋ ਪਾਸਾ ਮਸਾਲੇ ਨਾਲ ਲਾਇਆ ਜਾਂਦਾ ਸੀ। ਉੱਪਰਲਾ ਪਾਸਾ ਸਾਫ਼ ਹੁੰਦਿਆਂ ਵੀ ਦਰਸ਼ਕ ਨੂੰ ਟਪਲਾ ਲੱਗਦਾ ਹੈ ਪਈ ਚਿੱਤਰਕਾਰੀ ਉੱਪਰ ਹੀ ਹੈ। ਸ਼ੀਸ਼ਾ ਹੀਰੇ ਵਾਂਗ ਡਲ੍ਹਕੂੰ-ਡਲ੍ਹਕੂੰ ਕਰਦਾ ਹੈ। ਇਸੇ ਲਈ ਹੁਨਰ ਦਾ ਨਾਮ ਹੀਰਾ ਨੁਮਾ ਹੈ। ਸਿੱਖ ਰਾਜ ਵੇਲੇ ਇਹਦੀ ਚੋਖੀ ਇੱਜ਼ਤ ਸੀ।

**ਧੁਰ ਉੱਪਰਲੀ ਛੱਤ ਦਾ ਫਰਸ਼**

ਫ਼ਰਸ਼ ਦੇਖ ਕੇ ਹੈਰਾਨ ਹੋ-ਹੋ ਜਾਈਦਾ ਹੈ। ਨਾਨਕਸ਼ਾਹੀ ਇੱਟਾਂ ਜਿੰਨੀਆਂ ਇੱਟਾਂ ਲਾਲ ਰੰਗ ਪਾ ਕੇ ਪਕਾਈਆਂ ਹੋਈਆਂ, ਉੱਤੋਂ ਮੋਟੀਆਂ ਤੇ ਥੱਲਿਓਂ ਬਹੁਤ ਪਤਲੀਆਂ ਹਨ। ਚੂਨਾ ਵਿਛਾ ਕੇ ਆਡੇ ਦਾਅ ਬੀੜੀਆਂ ਹੋਈਆਂ ਹਨ। ਇਨ੍ਹਾਂ ਵਿਚ ਵਾਲ ਭਰ ਵਿੱਥ ਨਹੀਂ। ਨਿਸ਼ਾਨ ਸਾਹਿਬ ਵੱਲ ਖੇਚਲ ਘੱਟ ਹੋਣ ਕਰਕੇ, ਇਹ ਗੱਲ ਸਾਫ਼ ਦਿੱਸਦੀ ਹੈ। ਇੱਟਾਂ ਦੁਆਲੇ, ਕਾਲੀ ਮਿੱਟੀ ਦੇ ਪਕਾ ਕੇ ਗਜ਼ ਲਾਏ ਹੋਏ ਹਨ (ਜੋ ਸ਼ਾਹ ਪੱਥਰ ਦਾ ਪੂਰਾ ਭਰਮ ਪਾ ਜਾਂਦੇ ਹਨ)। ਕਈ ਤਰ੍ਹਾਂ ਦੀਆਂ ਗਿਰਾਹ ਜਾਂ ਹੁਨਰੀ ਸ਼ਕਲਾਂ ਇੱਟਾਂ ਨਾਲ ਬਣਾਈਆਂ ਗਈਆਂ ਹਨ। ਸ਼ਕਲਾਂ ਵਿਚ ਇਉਂ ਜਾਪਦਾ ਹੈ, ਜਿਵੇਂ ‘ਹਜ਼ਰਤ ਸੀਮੈਂਟ’ ਦੀਆਂ ਪੱਤੀਆਂ ਹਨ, ਪਰ ਅਸਲ ਵਿਚ ਰੇਤਲੇ ਰੰਗ ਦੀਆਂ ਪੋਟਾ-ਪੋਟਾ ਭਰ ਇੱਟਾਂ ਵਰਤੀਆਂ ਗਈਆਂ ਹਨ। ਇਹ ਫਰਸ਼ ਹਾਲੀ ਬਚਿਆ ਹੋਇਆ ਹੈ ਕਿਉਂਕਿ ਪਾਣੀ ਨਾਲ ਇਹਦੀ ਸੇਵਾ ਨਹੀਂ ਕੀਤੀ ਜਾਂਦੀ, ਖ੍ਰੇਪੜੀਆਂ ਨਹੀਂ ਲੱਥੀਆਂ।

**ਮੋਹਰਾ-ਕਸ਼ੀ ਦੇ ਰੰਗ**

ਉੱਪਰਲੀ, ਵਿਚਲੀ ਛੱਤ ਤੇ ਪੌੜੀਆਂ ਵਿਚ ਇਹ ਹੁਨਰ ਹੈ। ਇਹ ਹੁਨਰ ਸਿੱਖ ਕਾਰੀਗਰਾਂ ਸਿਖਰ ਉੱਪਰ ਪਹੁੰਚਾ ਦਿੱਤਾ ਹੈ। ਮੋਹਰਾ-ਕਸ਼ੀ, ਗਿੱਲੇ ਪਲੱਸਤਰ ਉੱਤੇ ਮਿਲੇ ਰੰਗ, ਇਕ ਜਾਨ ਕਰਨ ਦਾ ਨਾਂ ਹੈ। ਪਹਿਲਾਂ ਦਿਹਾੜੀ, ਡੇਢ ਦਿਹਾੜੀ, ਇਕ

ਮੁਰੱਬਾ, ਫੁਟ ਭਰ ਥਾਂ ਤਰ ਕਰਦੇ ਸਨ। ਸ੍ਰੀ ਦਰਬਾਰ ਸਾਹਿਬ ਦੀਆਂ ਇੱਟਾਂ ਬਹੁਤ ਪੱਕੀਆਂ ਹੋਣ ਕਰਕੇ ਪਾਣੀ ਚਿਰਾਕਾ ਖਿੱਚਦੀਆਂ ਹਨ। ਥਾਂ ਤਰ ਕਰ ਕੇ ਪਲੱਸਤਰ ਕਰਦੇ (ਜੋ ਪੋਰਾ ਕਹਾਉਂਦਾ ਹੈ)। ਓਸੇ ਉੱਤੇ ਰੰਗ ਕਰਦੇ ਤੇ ਨਹਿਲੇ* ਨਾਲ ਠੱਪੀ ਜਾਂਦੇ। ਜੇ ਇੱਟਾਂ ਨਾਲ-ਨਾਲ ਤਰ ਨਾ ਹੁੰਦੀਆਂ, ਚੂਨਾ ਲਹਿ ਜਾਣ ਦਾ ਡਰ ਹੁੰਦਾ। ਜੇ ਤਰ ਹੁੰਦੀਆਂ, ਤਾਂ ਪੋਰਾ ਸੁੱਕਣ ਦਾ ਭੈ ਰਹਿੰਦਾ। ਇਸ ਕਰਕੇ ਕਈ ਵਾਰ ਕਾਰੀਗਰ ਰੋਟੀ ਖਾ ਕੇ ਆਉਂਦੇ ਜਾਂ ਹੱਥਲਾ ਕੰਮ ਸਿਰੇ ਚਾੜ੍ਹ ਕੇ ਪ੍ਰਸ਼ਾਦ ਪਾਂਦੇ ਸਨ। ਇਹ ਅਨੋਖੀ ਹੁਨਰੀ ਤਪੱਸਿਆ ਹੈ। ਮੋਹਰਾਕਸ਼ੀ ਦੇ ਜਿਹੜੇ ਰੰਗ ਸਨ, ਉਹ ਵਲੈਤੋਂ ਟਿਊਬਾਂ ਵਿਚ ਭਰ ਕੇ ਨਹੀਂ ਸਨ ਆਉਂਦੇ। ਹੇਠ ਲਿਖੇ ਤਰੀਕਿਆਂ ਨਾਲ ਬਣਾਏ ਜਾਂਦੇ ਸਨ:

(੧) ਦੇਸੀ ਮਿੱਟੀ ਹਿਰਮਚੀ। ਇਸ ਦਾ ਰੰਗ ਲਾਲ ਹੁੰਦਾ ਹੈ। ਪਹਾੜਾਂ ਤੋਂ ਆਉਂਦੀ ਹੈ ਤੇ ਪੰਸਾਰੀਆਂ ਤੋਂ ਆਮ ਮਿਲਦੀ ਹੈ। ਸਿਲ ਉੱਤੇ ਰੱਖ, ਪਾਣੀ ਪਾ-ਪਾ, ਰੱਬ ਦਾ ਨਾਂ ਲੈ, ਵੱਟੇ ਨਾਲ ਰਗੜੀ ਜਾਂਦੇ। ਜਿੰਨੀ ਮਹੀਨ ਹੁੰਦੀ, ਓਨਾ ਹੀ ਰੰਗ ਲਾਲ ਨਿਕਲਦਾ ਸੀ। ਠੂਠੀ ਵਿਚ ਪਾ ਕੇ ਵਰਤਦੇ ਸਨ।

(੨) ਕਾਲਾ ਰੰਗ, ਨਰੇਲ ਦੀ ਠੂਠੀ ਸਾੜ ਕੇ, ਪਾਣੀ ਪਾ-ਪਾ, ਵੱਟੇ ਨਾਲ ਮਹੀਨ ਕਰਦੇ, ਜਿੰਨੀ ਬਰੀਕ ਹੁੰਦੀ, ਓਨਾ ਸ਼ਾਹ ਰੰਗ ਨਿਕਲਦਾ।

(੩) ਸਬਜ਼ ਰੰਗ, ਇਕ ਕਿਸਮ ਦਾ ਹਰਾ ਪੱਥਰ, ਜਿਸ ਨੂੰ ਸੰਗਿ-ਸਬਜ਼ ਕਹਿੰਦੇ ਹਨ। ਇਹਦੇ ਛੋਟੇ-ਛੋਟੇ ਟੋਟੇ ਪੰਸਾਰੀਆਂ ਤੋਂ ਆਮ ਮਿਲਦੇ ਹਨ। ਪਾਣੀ ਪਾ-ਪਾ, ਦਬੱਲ ਕੇ ਪੀਂਹਦੇ ਸਨ।

(੪) ਜ਼ਰਦੀ ਮਿੱਟੀ-ਇਕ ਕਿਸਮ ਦੀ ਗਾਚਣੀ। ਇਹ ਸਿਲ ਉੱਤੇ ਘਸਾਈ ਜਾਂਦੀ ਸੀ। ਇਹਦਾ ਬਹੁਤਾ ਕਜ਼ੀਆ ਕਰਦਾ ਪੈਂਦਾ ਸੀ। ਪੀਲਾ ਰੰਗ ਹੁੰਦਾ ਸੀ।

(੫) ਨੀਲਾ ਰੰਗ-ਲਾਜਵਰਦ ਜੋ ਪਾਊਡਰ ਵਾਂਗ ਹੁੰਦਾ ਹੈ, ਉਸ ਵਿਚ ਸਰੇਸ਼ ਪਾ ਕੇ ਵਰਤਦੇ ਸਨ।

(੬) ਸਫ਼ੈਦ-ਸੰਗਮਰਮਰ ਦੀਆਂ ਕੱਤਲਾਂ ਜਾਂ ਕੰਕਰਾਂ ਸਾੜ ਕੇ ਪਾਣੀ ਵਿਚ ਭਿਉਂਦੇ ਸਨ ਜਿਸ ਤਰ੍ਹਾਂ ਕਲੀ ਦੇ ਵੱਟੇ ਭੇਵੀਂਦੇ ਹਨ। ਫੇਰ ਪੁਣਦੇ ਤੇ ਓਸ ਥੱਲੇ ਜਿਹੜਾ ਦਹੀਂ ਜਿਹਾ ਰਹਿ ਜਾਂਦਾ, ਉਸ ਨੂੰ ਕੰਮ ਵਿਚ ਲਿਆਉਂਦੇ ਸਨ। ਇਹ ਡੋਗਾ ਵੀ ਕਹਾਉਂਦਾ ਸੀ। ਸਿਵਾਏ ਸਾਵੇ ਰੰਗ ਦੇ, ਹੋਰ ਸਾਰੇ ਰੰਗ ਇਸ ਨਾਲ ਮਿਲਾ ਕੇ ਹਲਕੇ ਭਾਰੇ ਕਰਦੇ ਤੇ ਸਾਵੇ ਨੂੰ ਜ਼ਰਦੀ ਮਿੱਟੀ ਨਾਲ। ਇਨ੍ਹਾਂ ਤੋਂ ਛੁੱਟ ਇਕ ਲਹੂ ਵਾਂਗ ਲਾਲ ਹੁੰਦਾ ਸੀ ਤੇ ਉਹਨੂੰ ਕੁਝ ਖੁਸ਼ਕ ਪਲੱਸਤਰ ਉਤੇ ਲਾਉਂਦੇ ਸਨ। ਸ਼ਿੰਗਰਫ਼ ਨੂੰ ਸਰੇਸ਼ ਪਾ ਕੇ ਬਣਾਉਂਦੇ ਸਨ। ਇਹ ਰੰਗ ਭਾਈ ਬਿਸ਼ਨ ਸਿੰਘ ਨੇ ਵਿਚਲੀ ਛੱਤੇ, ਚੜ੍ਹਦੇ ਬੰਨੇ ਵਰਤਿਆ ਤੇ ਇਹ ਰੰਗ, ਰੋਗਨ ਦਾ ਭੁਲੇਖਾ ਪਾ ਦਿੰਦਾ ਹੈ।

***(ਬਾਕੀ ਸਫ਼ਾ ੭੭ ’ਤੇ)***

**ਟੀਪ ਕਰਨ ਵਾਲੇ ਮਝੋਲੇ (ਨਿੱਕੀ ਕਾਂਡੀ) ਜਿੱਡਾ, ਮੂੰਹ ਭਾਰਾ ਹੁੰਦਾ ਹੈ।*

# ਪ੍ਰਸਿੱਧ ਰਾਗੀ ਭਾਈ ਸੁੰਦਰ ਸਿੰਘ ਜੀ

*-ਸ. ਬਲਬੀਰ ਸਿੰਘ ਕੰਵਲ**

'ਲੇਖਕ ਨੂੰ ਇਕ ਸਮੇਂ ਜਗਤ-ਪ੍ਰਸਿੱਧ ਕਵੀ ਸ੍ਰੀ ਰਵਿੰਦਰ ਨਾਥ ਟੈਗੋਰ' ਦੇ ਨਾਲ ਮੁਲਾਕਾਤ ਕਰਨ ਦਾ ਅਵਸਰ ਲਾਹੌਰ ਵਿਚ ਪ੍ਰਾਪਤ ਹੋਇਆ। ਕਵੀ ਨੇ ਬਿਲਾਸ ਕੀਤਾ ਕਿ ਮੈਂ ਉਮਰ ਭਰ ਕਦੀ ਚੋਰੀ ਨਹੀਂ ਕੀਤੀ, ਪਰ ਸ੍ਰੀ ਦਰਬਾਰ ਸਾਹਿਬ ਦੇ ਰਾਗੀ ਭਾਈ ਸੁੰਦਰ ਸਿੰਘ ਨੂੰ ਚੁਰਾ ਕੇ ਆਸ਼ਰਮ ਵਿਚ ਲੈ ਜਾਣ ਲਈ ਮੇਰਾ ਜੀਅ ਬਹੁਤ ਲੋਚਦਾ ਹੈ।"

ਸਿੱਖ ਧਰਮ ਫ਼ਿਲਾਸਫੀ ਵੱਲੋਂ ਪ੍ਰਿੰਸੀਪਲ ਗੰਗਾ ਸਿੰਘ ਪ੍ਰਕਾਸ਼ਕ ਭਾਈ ਮਿਹਰ ਸਿੰਘ ਭਾਈ ਸੁਰਿੰਦਰ ਸਿੰਘ, ਬਾਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ- ਸਫ਼ਾ ੪੧,੪੨ ਉੱਪਰ ਕੀਤਾ ਗਿਆ ਛੁਟਕਾ ਜਿਹਾ ਖੁਲਾਸਾ ਸਿੱਖਾਂ ਦੇ ਮਹਾਨ ਫਿਲਾਸਫਰ ਵਿਦਵਾਨ ਪ੍ਰਿੰਸੀਪਲ ਗੰਗਾ ਸਿੰਘ ਜੀ ਦੀ ਕਿਤਾਬ 'ਚੋਂ ਲਿਆ ਗਿਆ ਹੈ। ਵਿਸ਼ਵ ਭਰ ਵਿਚ ਜਾਣੇ ਜਾਂਦੇ ਬੰਗਾਲੀ ਸ਼ਾਇਰ ਸ੍ਰੀ ਰਵਿੰਦਰ ਨਾਥ ਟੈਗੋਰ ਸ੍ਰੀ ਅੰਮ੍ਰਿਤਸਰ ਸ਼ਬਦ-ਕੀਰਤਨ ਸੁਣਨ ਕਈ ਵਾਰ ਆਉਂਦੇ ਰਹੇ। ਸਭ ਤੋਂ ਪਹਿਲੀ ਵਾਰ ਉਹ ਇਥੇ ਕਿਸ਼ੋਰ ਅਵਸਥਾ ਵਿਚ ੧੮੭੩ ਈ. ਵਿਚ ਆਏ ਸਨ। ਫਿਰ ਉੱਪਰੋਂ-ਥੱਲੀ ੧੯੩੫ ਈ. ਅਤੇ ੧੯੩੬ ਈ. ਵਿਚ ਵੀ ਇਥੇ ਆਏ। ਉਹ ਸਾਡੇ ਤਿੰਨ ਰਾਗੀਆਂ, ਭਾਈ ਸ਼ੇਰ ਸਿੰਘ ਗੁਜਰਾਂਵਾਲੀਏ, ਭਾਈ ਪੂਰਨ ਸਿੰਘ ਤਰਨਤਾਰਨ ਵਾਲੇ ਅਤੇ ਭਾਈ ਸੁੰਦਰ ਸਿੰਘ ਅੰਮ੍ਰਿਤਸਰ ਵਾਲਿਆਂ ਤੋਂ ਬੇਹੱਦ ਪ੍ਰਭਾਵਿਤ ਸਨ। ਭਾਈ ਸੁੰਦਰ ਸਿੰਘ ਜੀ ਨੂੰ ਆਪਣੇ ਕੋਲ ਲੈ ਜਾਣ ਦੀ ਆਪਣੇ ਮਨ ਦੀ ਇੱਛਾ ਉਨ੍ਹਾਂ ਨੇ ਉਪਰੋਕਤ ਸ਼ਬਦਾਂ ਰਾਹੀਂ ਪ੍ਰਗਟ ਕਰ ਹੀ ਦਿੱਤੀ ਸੀ।

ਇਹ ਇਕ ਬੜੀ ਖੂਬਸੂਰਤ ਗੱਲ ਸੀ ਕਿ ਸਮੇਂ-ਸਮੇਂ ਸਿਰ ਸ਼ਬਦ-ਕੀਰਤਨ ਤੋਂ ਪ੍ਰਭਾਵਿਤ ਹੋ ਕੇ ਦੇਸ਼-ਭਰ 'ਚੋਂ ਬੜੇ-ਬੜੇ ਸੰਗੀਤਕਾਰ ਅਤੇ ਸੰਗੀਤ ਰਸੀਏ ਇਥੋਂ ਦੇ ਵੱਡੇ-ਵੱਡੇ ਕੀਰਤਨੀਆਂ ਨੂੰ ਸੁਣਨ ਆਉਂਦੇ ਰਹੇ। ਸੰਗੀਤ ਦੇ ਕੁਝ ਮਹਾਨ ਵਿਦਵਾਨ ਇਸ ਤੱਥ ਨੂੰ ਸਵੀਕਾਰ ਕਰਦੇ ਹਨ ਕਿ ਸ੍ਰੀ ਰਵਿੰਦਰ ਨਾਥ ਟੈਗੋਰ 'ਤੇ ਗੁਰਬਾਣੀ ਕੀਰਤਨ ਦਾ ਬੜਾ ਅਸਰ ਹੈ। ਹੋਵੇ ਵੀ ਕਿਉਂ ਨਾ? ਅਸਲ ਗੱਲ ਤਾਂ ਇਹ ਹੈ ਕਿ ਬੰਗਾਲੀ ਲੋਕ ਪੰਜਾਬ ਦੇ ਸੰਗੀਤ ਤੋਂ ਮੁੱਢ ਤੋਂ ਹੀ ਬੜੇ ਮੁਤਾਸਿਰ ਰਹੇ ਹਨ। ਸਭ ਤੋਂ ਪਹਿਲਾਂ ਨਿੱਧੂ ਬਾਬੂ ਜਿਸ ਦਾ ਪੂਰਾ ਨਾਂ ਰਾਮ ਨਿਧੀ ਗੁਪਤਾ (੧੭੪੨-੧੮੩੯ ਈ.)

---

** ਲੰਡਨ*

ਸੀ, ਨੇ ਪੰਜਾਬੀ ਸੰਗੀਤ ਦੇ ਇਕ ਮੁੱਖ ਅੰਗ 'ਟੱਪਾ' (ਜਿਹੜਾ ਕਿ ਗਾਉਣਾ ਬੜਾ ਮੁਸ਼ਕਲ ਹੈ) ਨੂੰ ਬੰਗਾਲ ਵਿਚ ਪ੍ਰੀਚਿਤ ਕਰਵਾਇਆ। ਉਸ ਤੋਂ ਉਪਰੰਤ ਜੇਕਰ ਅਸੀਂ ਸ੍ਰੀ ਰਵਿੰਦਰ ਨਾਥ ਟੈਗੋਰ ਦੀ 'ਜੀਵਨ ਸਿਮਰਤੀ' ਜਿਹੜੀ ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਪ੍ਰਭਾਵਾਂ ਬਾਰੇ ਆਪਣੀ ਪੰਜਾਹ ਵਰ੍ਹੇ ਦੀ ਉਮਰ ਵਿਚ ਲਿਖੀ ਅਤੇ ਜਿਹੜੀ ਸਭ ਤੋਂ ਪਹਿਲਾਂ ਮੈਕਮਿਲਨ ਪਬਲਿਸ਼ਰਜ਼ ਨੇ ੧੯੧੭ ਈ. ਵਿਚ 'My Reminiscences' ਦੇ ਨਾਂ ਹੇਠ ਛਾਪੀ ਸੀ, ਪੜ੍ਹੀਏ ਤਾਂ ਉਸ ਦੇ ਅਧਿਐਨ ਤੋਂ ਸਾਨੂੰ ਇਹ ਗੱਲ ਸਾਫ ਤੌਰ 'ਤੇ ਨਜ਼ਰ ਆਉਂਦੀ ਹੈ ਕਿ ਉਹ ਸ੍ਰੀ ਹਰਿਮੰਦਰ ਸਾਹਿਬ ਕਿੰਨੇ ਚਾਅ-ਮਲ੍ਹਾਰ ਨਾਲ ਆਉਂਦੇ ਸਨ। ਸ੍ਰੀ ਰਵਿੰਦਰ ਨਾਥ ਟੈਗੋਰ ਆਪਣੀ ਕਿਰਤ ਦੇ ਸਫ਼ਾ ੭੨ 'ਤੇ ਲਿਖਦੇ ਹਨ, "ਸ੍ਰੀ ਦਰਬਾਰ ਸਾਹਿਬ ਦੀ ਯਾਦ ਮੇਰੇ ਦਿਲ ਵਿਚ ਹਮੇਸ਼ਾ ਇਕ ਸੁਪਨੇ ਵਾਂਗ ਆਉਂਦੀ ਹੈ। ਉਸ ਇਲਾਹੀ ਪਾਵਨ ਥਾਂ 'ਤੇ ਰਸ-ਭਿੰਨੇ ਕੀਰਤਨ ਦਾ ਪ੍ਰਵਾਹ ਲਗਾਤਾਰ ਚੱਲਦਾ ਰਹਿੰਦਾ ਹੈ।"

ਅੱਜ ਦਾ ਸਮਾਂ ਹੀ ਕੁਝ ਅਜਿਹਾ ਹੈ ਕਿ ਬਗੈਰ ਕਿਸੇ ਖਾਸ ਕਾਰਨ ਦੇ ਕਿਸੇ ਦੂਜੇ ਦੇ ਮਹਾਤਮ ਨੂੰ ਕਾਹਨੂੰ ਕੋਈ ਮੰਨਦਾ ਹੈ? ਉਸ ਇਲਾਹੀ ਥਾਂ ਦੀ ਹੋਂਦ ਆਪਣੀ, ਦੂਜਾ ਕਾਰਨ ਇਹ ਵੀ ਸੀ ਕਿ ਸਾਡੇ ਪੁਰਾਣੇ ਰਾਗੀ ਰਬਾਬੀ ਆਪਣੇ-ਆਪਣੇ ਕੰਮ 'ਚ ਨਿਪੁੰਨ ਹੁੰਦੇ ਸਨ। ਉਨ੍ਹਾਂ ਦੀ ਤਪ-ਸਾਧਨਾ ਦਾ ਵੀ ਕੋਈ ਅੰਤ ਨਹੀਂ ਸੀ ਹੁੰਦਾ। ਉਹ ਇਧਰੋਂ-ਉਧਰੋਂ ਹੁੰਦੇ ਹਮਲਿਆਂ ਅਤੇ ਚੈਲਿੰਜਾਂ ਨੂੰ ਸਵੀਕਾਰ ਵੀ ਕਰਦੇ ਸਨ। ਪ੍ਰਸਿੱਧ ਘਟਨਾ ਹੈ ਕਿ ਇਕ ਵਾਰ ਅੰਮ੍ਰਿਤਸਰ ਵਿਚ ਹੋਲੀਆਂ ਸਮੇਂ ਹੁੰਦੇ ਰਾਗ ਦਰਬਾਰ ਵਿਚ ਕਿਸੇ ਨੇ ਸਿੱਖ ਰਾਗੀਆਂ ਬਾਰੇ ਰਾਗ ਤੋਂ ਅਣਜਾਣ ਹੋਣ ਦਾ ਕਟਾਖਸ਼ ਕੀਤਾ ਜੋ ਕਿਸੇ ਪ੍ਰੇਮੀ ਨੇ ਇਨ੍ਹਾਂ ਨੂੰ ਆ ਦੱਸਿਆ ਤੇ ਇਸ ਕਟਾਖਸ਼ ਉੱਤੇ ਦੁੱਖ ਪ੍ਰਗਟ ਕੀਤਾ। ਭਾਈ ਸਾਹਿਬ ਨੇ ਗੁਰੂ-ਦਰਬਾਰ ਨਮਸਕਾਰ ਕੀਤੀ, ਆਪਣਾ ਸਾਰੰਦਾ ਲਿਆ ਤੇ ਰਾਗ ਦਰਬਾਰ ਜਾ ਪੁੱਜੇ। ਸਟੇਜ 'ਤੇ ਪੁੱਜ ਚੈਲਿੰਜ ਕਰ ਦਿੱਤਾ, "ਕੋਈ ਕਲਾਕਾਰ ਅਲਾਪੋ ਰਾਗ ਤੇ ਮੈਂ ਸੰਗਤ ਕਰਦਾ ਹਾਂ ਤੇ ਮੇਰੇ ਅਲਾਪ ਉੱਤੇ ਆਓ ਕੌਣ ਕਰਦੈ ਸੰਗਤ ਸਾਜ਼ ਨਾਲ?"

ਆਪ ਨੇ ਰਾਗ ਦੀ ਪੇਸ਼ਕਾਰੀ ਕਰਕੇ ਇਹ ਵਹਿਮ ਦੂਰ ਕਰ ਦਿੱਤਾ ਕਿ ਸਿੱਖਾਂ ਵਿਚ ਰਾਗ ਜਾਣਕਾਰੀ ਦੀ ਘਾਟ ਹੈ।

ਭਾਈ ਸੁੰਦਰ ਸਿੰਘ ਹੋਰੀਂ, ਭਾਈ ਸ਼ੇਰ ਸਿੰਘ ਦੇ ਸਮਕਾਲੀ ਸਨ। ਪਹਿਲਾਂ-ਪਹਿਲਾਂ ਉਹ ਆਪਣੇ ਸ਼ਹਿਰ ਦੇ ਇਕ ਉਸਤਾਦ ਇਲਾਹੀ ਬਖ਼ਸ਼ ਤੋਂ ਖ਼ਿਆਲ ਗਾਇਕੀ ਸਿੱਖਦੇ ਰਹੇ, ਫਿਰ ਭਾਈ ਮੋਤੀ ਜੀ ਦੇ ਸ਼ਾਗਿਰਦ ਹੋ ਗਏ। ਉਹ ਸਾਰੰਦੇ ਨਾਲ ਕੀਰਤਨ ਕਰਦੇ ਸਨ, ਜਿਸ ਵਿਚ ਧਰੁੱਪਦ ਅੰਗ ਦੀ ਗਾਇਕੀ ਦੀ ਝਲਕ ਪ੍ਰਤੱਖ ਦਿੱਸਦੀ ਸੀ। ਸ਼ੁਰੂ-ਸ਼ੁਰੂ ਵਿਚ ਉਹ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਜ਼ੂਰੀ ਰਾਗੀ ਦੀ ਪਦਵੀ 'ਤੇ ਰਹੇ, ਪਿੱਛੋਂ ੧੯੩੨ ਈ. ਦੇ ਨੇੜੇ-ਤੇੜੇ ਮੁੱਖ ਰਾਗੀ ਬਣ ਗਏ। ਅਸਲ

ਵਿਚ ਆਟਾ ਮੰਡੀ ਬਜ਼ਾਰ ਵਿਚ ਆਪ ਦੇ ਪਰਵਾਰ ਦੀ ਤਬਲੇ ਧਾਮੇ ਦੀ ਦੁਕਾਨ ਸੀ, ਜਿਸ ਥਾਂ ਚੋਟੀ ਦੇ ਕਈ ਗਾਇਕ-ਵਜਾਇਕ ਆਉਂਦੇ-ਜਾਂਦੇ ਰਹਿੰਦੇ ਸਨ। ਇਥੋਂ ਤਕ ਕਿ ਭਾਈ ਚਾਂਦ ਵਰਗੇ ਸੁਪ੍ਰਸਿੱਧ ਰਬਾਬੀ ਵੀ ਆਪਣੇ ਹਰਮੋਨੀਅਮ, ਇਨ੍ਹਾਂ ਦੀ ਦੁਕਾਨ ਤੋਂ ਹੀ ਸੁਰ ਕਰਵਾਇਆ ਕਰਦੇ ਸਨ।

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਨੁਸਾਰ, "ਭਾਈ ਸੁੰਦਰ ਸਿੰਘ ਜਦ ਅੰਦਰ ਕੀਰਤਨ ਕਰਨ ਲੱਗੇ ਤਾਂ ਅਜੇ ਨੌਜਵਾਨ ਹੀ ਸਨ, ਇਨ੍ਹਾਂ ਦੇ ਤਾਇਆ ਬਾਬਾ ਉੱਤਮ ਸਿੰਘ ਜੀ ਰਾਗੀ ਇਨ੍ਹਾਂ ਦੇ ਸਹਾਇਕ ਸਨ ਤੇ ਜੋੜੀ ਵਾਲੇ ਬਾਬਾ ਮਤਾਬ ਸਿੰਘ ਸੀ ਜੋ ਜੋੜੀ ਦੇ ਉਸਤਾਦ ਸਨ। ਕੁਝ ਸਮਾਂ ਭਾਈ ਨਰਿੰਦਰ ਸਿੰਘ ਬਾਂਕਾ ਇਨ੍ਹਾਂ ਦੇ ਸਹਾਇਕ ਤੇ ਭਾਈ ਰਣਜੀਤ ਸਿੰਘ ਜੋੜੀ ਵਜਾਉਂਦੇ ਰਹੇ। ਇਹ ਆਟਾ ਮੰਡੀ ਅੰਮ੍ਰਿਤਸਰ ਦੇ ਵਸਨੀਕ ਸਨ। ਬਾਬਾ ਮਤਾਬ ਸਿੰਘ ਹੋਰਾਂ ਦੇ ਬਹੁਤੇ ਸ਼ਾਗਿਰਦ ਅੰਮ੍ਰਿਤਸਰ ਦੇ ਸਨ।

ਯਾਦ ਰਹੇ ੧੯੨੦-੨੧ ਈ. ਦੇ ਨੇੜੇ-ਤੇੜੇ, ਇਸ ਜਥੇ ਦੀ ਚੜ੍ਹਤ ਬੜੇ ਜ਼ੋਰਾਂ-ਸ਼ੋਰਾਂ 'ਤੇ ਸੀ ਜਦਕਿ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਭਾਈ ਰੂੜਾ ਜੀ ਅਤੇ ਭਾਈ ਬੂੜਾ ਜੀ ਵਰਗੇ ਗੁਰਬਾਣੀ ਦੇ ਅਨੂਪਮ ਰਬਾਬੀ ਵੀ ਗੁਰਬਾਣੀ ਸੰਗੀਤ ਦੇ ਅੰਮ੍ਰਿਤ ਦੀਆਂ ਛਹਿਬਰਾਂ ਲਾਇਆ ਕਰਦੇ ਸਨ।

ਇਸ ਸਦੀ ਦਾ ਪਹਿਲਾ ਹਿੱਸਾ ਖਾਸ ਕਰਕੇ ਕੁਝ ਇਹੋ ਜਿਹਾ ਸੀ ਜਦ ਕਿ ਕੁਝ ਮੁਸਲਮਾਨ ਅਤੇ ਹਿੰਦੂ ਗਵੱਈਏ ਆਪਣੇ ਆਪ ਨੂੰ ਸੰਗੀਤ ਕਲਾ ਦਾ ਸਿਖਰ ਸਮਝਦੇ ਸਨ ਪਰ ਆਪ ਕਿਸੇ ਵੀ ਖੱਬੀ ਖਾਂ ਨੂੰ ਕਿਸੇ ਆਗਤ ਜਮਾਂ ਵਿਚ ਨਹੀਂ ਸਨ ਰੱਖਦੇ ਹੁੰਦੇ। ਉਹ ਕਦੇ ਕਿਸੇ ਦੀ ਈਨ ਮੰਨਣੀ ਤਾਂ ਕੀ, ਸਦਾ ਮੁਕਾਬਲੇ ਲਈ ਉਤਰ ਆਉਂਦੇ ਸਨ। ਇਸ ਲਈ ਕੁਝ ਹਲਕਿਆਂ ਵਿਚ ਆਪ ਦੀ ਹੋਂਦ ਬੜੀ ਰੜਕਦੀ ਰਹਿੰਦੀ ਸੀ। ਸੁਭਾਅ ਨਿਰਾਪੁਰਾ ਪੰਜਾਬ ਦੇ ਮਹਾਨ ਕੌਡਿਆਲ ਸੰਤੋਖ ਸਿੰਘ ਮਾਣਗੜ੍ਹੀਏ ਵਰਗਾ ਜਿਸ ਵਿਚ ਹਾਲਾਤ ਅਨੁਸਾਰ ਸਮਝੌਤੇ ਵਰਗੀ ਕਿਸੇ ਵੀ ਗੱਲ ਨੂੰ ਭੋਰਾ ਭਰ ਵੀ ਕੋਈ ਦਖ਼ਲ ਨਹੀਂ ਸੀ।

ਅਫ਼ਸੋਸ ਸਿਰਫ਼ ਇਸ ਗੱਲ ਦਾ ਹੈ ਕਿ ਇਸ ਲਾਸਾਨੀ ਕੀਰਤਨਕਾਰ ਦੀ ਭਰੀ ਹੋਈ ਆਵਾਜ਼ ਕਿਧਰੋਂ ਵੀ ਨਹੀਂ ਮਿਲਦੀ। ਲੇਖਕ ਦੀ ਜ਼ਾਤੀ ਲਾਇਬ੍ਰੇਰੀ ਵਿਚ ਉਰਦੂ ਦੀ ਇਕ ਦੁਰਲੱਭ ਕਿਤਾਬ ਹੈ, ਜਿਸ ਵਿਚ ਸੁੰਦਰ ਸਿੰਘ ਨਾਂ ਦੇ ਇਕ ਬੰਦੇ ਦਾ ਵਰਣਨ ਜ਼ਰੂਰ ਮਿਲਦਾ ਹੈ, ਜਿਸ ਨੇ ਤਵਾ ਨੰਬਰ P-8586 ਵਿਚ ਕਦੇ ਇਕ ਦਾਦਰਾ ਭਰਵਾਇਆ ਸੀ।

ਆਪ ਦੀ ਮੌਤ ੨੮ ਜੂਨ, ੧੯੩੭ ਈ. ਵਿਚ ਅਲੀ ਬੇਗ, ਜ਼ਿਲ੍ਹਾ ਗੁਜ਼ਰਾਤ

(ਹਾਲ ਪਾਕਿਸਤਾਨ) ਹੋਈ। ਉਨ੍ਹੀਂ ਦਿਨੀਂ ਹਿੰਦੂ-ਸਿੱਖ-ਮੁਸਲਮਾਨ ਦੇ ਸਵਾਲ 'ਤੇ ਤਨਾਉ ਪੈਦਾ ਹੋ ਚੁੱਕਾ ਸੀ, ਇਸ ਲਈ ਉਨ੍ਹਾਂ ਨੂੰ ਇਕ ਮੁਸਲਮਾਨ ਨੇ ਇਕ ਦੀਵਾਨ 'ਚ ਕਤਲ ਕਰ ਦਿੱਤਾ ਸੀ।

ਭਾਈ ਘਨਸ਼ਾਮ ਸਿੰਘ ਆਪ ਦਾ ਹੀ ਬੇਟਾ ਸੀ। ਆਪ ਦਾ ਇਕ ਹੋਰ ਬੇਟਾ ਗੁਰਦਰਸ਼ਨ ਸਿੰਘ ਨਾਰੰਗ, ਚਿਰ ਹੋਇਆ ਕਲਕੱਤੇ ਜਾ ਵੱਸਿਆ ਸੀ, ਜਿਹੜਾ ਅੱਜਕਲ੍ਹ ਵੀ ਓਥੇ ਆਪਣਾ ਕਾਰੋਬਾਰ ਚਲਾ ਰਿਹਾ ਹੈ। ਆਪ ਦੀ ਇਕ ਬੇਟੀ ਤਰਨਤਾਰਨ ਵਿਆਹੀ ਹੋਈ ਸੀ, ਪਰ ਅੱਜਕਲ੍ਹ ਉਨ੍ਹਾਂ ਦੇ ਪਰਵਾਰ ਦਾ ਕੁਝ ਪਤਾ ਨਹੀਂ ਲੱਗ ਰਿਹਾ ਕਿਉਂਕਿ ਉਹ ਆਪਣੀ ਇਥੋਂ ਵਾਲੀ ਜਾਇਦਾਦ ਵੇਚ-ਵੱਟ ਕੇ ਕਿਧਰੇ ਹੋਰ ਜਾ ਚੁੱਕੇ ਹਨ।

■

---

## *ਸ੍ਰੀ ਦਰਬਾਰ ਸਾਹਿਬ ਦੀ ਹੁਨਰ-ਕਲਾ*

*(ਸਫ਼ਾ ੭੩ ਦਾ ਬਾਕੀ ਹਿੱਸਾ)*

### ਜੜਤਕਾਰੀ

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਇਕ ਹੋਰ ਹੁਨਰ ਹੈ—ਸੰਗਮਰਮਰ ਵਿਚ ਜੜਤਕਾਰੀ। ਇਹ ਹੁਨਰ ਵੀ ਨੱਕਾਸ਼ਾਂ ਦੇ ਅਧੀਨ ਹੈ। ਚਿੱਤਰਕਾਰ ਖਾਕਾ ਬਣਾਉਂਦਾ, ਫੇਰ ਪੱਥਰ-ਘਾੜਾ ਖਾਕਾ ਝਾੜ ਕੇ ਨਿੱਕੀ ਆਰੀ ਨਾਲ ਚੀਰ ਪਾਉਂਦਾ ਤੇ ਬੇਗੜੀਏ ਵੰਨ-ਸੁਵੰਨੇ ਪੱਥਰਾਂ ਨੂੰ ਰਗੜ ਕੇ ਥੇਵੇ ਬਣਾ ਪੱਥਰ ਘਾੜਿਆਂ ਨੂੰ ਦਿੰਦੇ ਤੇ ਉਹ ਜੜਦੇ ਸਨ। ਜੜਤਕਾਰੀ ਵਿਚ ਇਹ ਪੱਥਰ ਪ੍ਰਧਾਨ ਹਨ: (੧)ਹਕੀਕ-ਲਾਲ ਤੇ ਬਦਾਮੀ ਭਾਅ ਵਾਲਾ (੨) ਜ਼ਹਿਰ ਮੋਹਰਾ (੩) ਖੱਟੂ ਪੱਥਰ ਪੀਲਾ (੪) ਸਬਜ਼ ਬਲੌਰ। ਇਹ ਬਹੁਤ ਹੀ ਸੁਹਣਾ ਲੱਗਦਾ ਹੈ। ਇਹ ਲਹਿੰਦੀ ਬਾਹੀ ਵੱਲ ਜ਼ਿਆਦਾ ਵਰਤਿਆ ਗਿਆ ਹੈ। (੫) ਲਾਜਵਰਦ ਨੀਲਾ (੬) ਕਾਲਾ। ਅਬਰੀ ਘਸਮੈਲਾ, ਵਿਚ ਕਈ ਤਰ੍ਹਾਂ ਦੀਆਂ ਮਨਮੋਹਣੀਆਂ ਰਗਾਂ (੭) ਸਿੱਪ ਵੀ ਫੁੱਲਾਂ ਦੀਆਂ ਡੋਡੀਆਂ 'ਤੇ ਬਹੁਤ ਸੁਹਣਾ ਲੱਗਦਾ ਹੈ। ਸ੍ਰੀ ਦਰਬਾਰ ਸਾਹਿਬ ਦੇ ਮੱਥੇ ਤੇ ਸੱਜੇ-ਖੱਬੇ ਬੜਾ ਮਹੀਨ ਕੰਮ ਹੈ। ਕਈ ਥਾਈਂ ਫੁੱਲਾਂ ਦੀਆਂ ਡੰਡੀਆਂ ਧਾਗੇ ਜਿੰਨੀਆਂ ਬਰੀਕ ਤੇ ਪੈਨਸਿਲ ਦੇ ਸੁਰਮੇਂ ਜਿੰਨੇ ਮੋਟੇ ਥੇਵੇ ਵਰਤੇ ਹਨ। ਕਾਰੀਗਰੀ ਦੀ ਹੱਦ ਮੁਕਾ ਦਿੱਤੀ ਹੈ। ਈਰਾਨੀ ਫੁੱਲ-ਪੱਤਰ ਘੱਟ ਬਣੇ ਹੋਏ ਹਨ। ਆਪਣੇ ਦੇਸ ਦੇ ਫਲ ਵੀ ਸੁਹਣੇ ਬਣਾਏ ਗਏ ਹਨ। ਰੁੱਖ, ਸਿਵਾਏ ਮਜਨੂੰ ਦੇ, ਹੋਰ ਜ਼ਿਆਦਾ ਖ਼ਿਆਲੀ ਹੀ ਹਨ। ਮੋਹਰਲੇ ਦਹਿਨਾਂ 'ਤੇ ਦੋ ਸਾਧੂ ਵੀ ਅਜੀਬ ਰਸ ਦੀ ਬਰਖਾ ਕਰ ਰਹੇ ਹਨ। ਗੱਲ ਕੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਹਿੰਦੁਸਤਾਨੀ ਹੁਨਰਾਂ ਦਾ ਅਖ਼ਰੀਲਾ ਤੇ ਬੇਹੱਦ ਖ਼ੂਬਸੂਰਤ ਨਿਸ਼ਾਨ ਹੈ।

■

# ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਸ਼ਹਿਰੀ ਵਿਕਾਸ

*-ਡਾ. ਕਿਰਪਾਲ ਸਿੰਘ**

ਅਠਾਰਵੀਂ ਸਦੀ ਦੇ ਅੱਧ ਵਿਚ ਪੰਜਾਬ ਦੇ ਸ਼ਹਿਰਾਂ ਦੀ ਹਾਲਤ ਬਹੁਤ ਵਿਗੜ ਗਈ ਸੀ। ਇਸ ਦੇ ਕਈ ਕਾਰਨ ਸਨ। ਪ੍ਰਮੁੱਖ ਕਾਰਨ ਨਾਦਰਸ਼ਾਹ ਦਾ ਹਮਲਾ ਅਤੇ ਉਸ ਦੇ ਪਿੱਛੋਂ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸਨ। ੧੭੫੨ ਈ. ਵਿਚ ਅਹਿਮਦ ਸ਼ਾਹ ਨੇ ਮੁਗ਼ਲ ਸਾਮਰਾਜ ਦੇ ਸੂਬੇ ਲਾਹੌਰ, ਜਿਸ ਨੂੰ ਪੰਜਾਬ ਵੀ ਕਿਹਾ ਜਾਂਦਾ ਸੀ ਅਤੇ ਸੂਬਾ ਮੁਲਤਾਨ ਅਤੇ ਦਿੱਲੀ ਸੂਬੇ ਦੇ ਕੁਝ ਹਿੱਸੇ (ਸਰਹਿੰਦ ਆਦਿ ਦੇ ਇਲਾਕੇ) ਕਾਬਲ ਦੇ ਅਫਗਾਨ ਸਾਮਰਾਜ ਨਾਲ ਜੋੜ ਲਏ ਸਨ। ਪਰ ਇਹ ਰਾਜਸੀ ਸਥਿਤੀ ਛੇਤੀ ਹੀ ਬਦਲ ਗਈ। ਮਰਹੱਟਿਆਂ ਤੇ ਅਫਗਾਨਾਂ ਦਾ ਯੁੱਧ ਹੋਇਆ। ਪਹਿਲਾਂ ਮਰਹੱਟਿਆਂ ਨੇ ਪੰਜਾਬ ਨੂੰ ਜਿੱਤ ਲਿਆ ਅਤੇ ਫੇਰ ਅਫਗਾਨਾਂ ਨੇ ਮਰਹੱਟਿਆਂ ਨੂੰ ਪਾਣੀਪਤ ਦੀ ਤੀਜੀ ਲੜਾਈ ਵਿਚ ਭਾਂਜ ਦਿੱਤੀ। ਫੇਰ ਅਫਗਾਨਾਂ ਤੇ ਸਿੱਖਾਂ ਦੀਆਂ ਲੜਾਈਆਂ ਹੁੰਦੀਆਂ ਰਹੀਆਂ ਜਿਨ੍ਹਾਂ ਦਾ ਪ੍ਰਭਾਵ ਸ਼ਹਿਰਾਂ 'ਤੇ ਚੰਗਾ ਨਹੀਂ ਸੀ। ਬਹੁਤ ਸਾਰੇ ਸ਼ਹਿਰ ਇਸੇ ਰਾਜਸੀ ਉਥਲ-ਪੁਥਲ ਵਿਚ ਉਜੜ ਗਏ। ਮਿਸਾਲ ਦੇ ਤੌਰ 'ਤੇ ਮੁਲਤਾਨ ਆਪਣੇ ਇਲਾਕੇ ਦੀ ਰਾਜਧਾਨੀ ਤੇ ਪ੍ਰਸਿੱਧ ਸ਼ਹਿਰ ਮੰਨਿਆ ਜਾਂਦਾ ਸੀ। ੧੭੫੨-੧੭੭੧ ਈ. ਤਕ ਇਹ ਅਫਗਾਨਾਂ ਦੇ ਅਧੀਨ ਰਿਹਾ ਤੇ ਫੇਰ ੧੭੭੧-੧੭੭੯ ਤਕ ਭੰਗੀ ਮਿਸਲ ਅਧੀਨ, ੧੭੭੯-੧੮੧੮ ਈ. ਤਕ ਫੇਰ ਅਫਗਾਨਾਂ ਦੇ ਅਧੀਨ। ਇਸ ਤਰ੍ਹਾਂ ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਮੁਲਤਾਨ ਸੰਮਿਲਤ ਹੋਇਆ, ਇਸ ਦੀ ਸਿਲਕ ਦੀ ਸਨਅਤ ਅਤੇ ਵਪਾਰ ਤਬਾਹ ਹੋ ਚੁੱਕਿਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਦੀ ਸਿਲਕ ਦੀ ਸਨਅਤ ਨੂੰ ਵਧਾਉਣ ਲਈ ਵਿਸ਼ੇਸ਼ ਉਪਰਾਲੇ ਕੀਤੇ।[੧] ਇਹ ਹੀ ਹਾਲ ਦੂਜੇ ਸ਼ਹਿਰਾਂ ਦਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਸ਼ਹਿਰਾਂ ਵਿਚ ਲੋਕਾਂ ਦੀ ਆਬਾਦੀ ਦੇ ਵਧਣ ਦੇ ਕਈ ਕਾਰਨ ਸਨ। ਜਿਥੇ ਕਿਧਰੇ ਨਵੇਂ ਕਿਲ੍ਹੇ ਬਣਦੇ ਅਤੇ ਸੁਰੱਖਿਆ ਦਾ ਚੰਗਾ ਪ੍ਰਬੰਧ ਹੁੰਦਾ, ਉਥੋਂ ਦੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਕਿਲ੍ਹੇ ਦੇ ਆਲੇ-ਦੁਆਲੇ ਆਬਾਦ ਹੋ ਜਾਂਦੇ ਜਿਵੇਂ ਕਿ ਫਿਲੌਰ ਦਾ ਕਿਲ੍ਹਾ ਬਣਿਆ ਤੇ ਇਥੇ ਨਗਰ ਆਬਾਦ ਹੋ ਗਿਆ। ਕਈ ਵਾਰ ਹੋਰ ਕਾਰਨ ਵੀ ਇਸ ਨਾਲ ਮਿਲ ਜਾਂਦੇ ਹਨ। ਅਟਕ ਨਗਰ ਦੀ ਅਬਾਦੀ ਵਿਚ ਇਕ ਵੱਡੀ ਸ਼ਾਹਰਾਹ 'ਤੇ ਹੋਣ ਕਰਕੇ ਅਤੇ ਕਿਲ੍ਹਾ ਹੋਣ ਕਰਕੇ ਵਾਧਾ ਹੋਇਆ। ਵਜ਼ੀਰਾਬਾਦ (ਜ਼ਿਲ੍ਹਾ ਗੁਜਰਾਂਵਾਲਾ) ਦੀ ਅਬਾਦੀ ਵਧਣ ਦੇ ਕਾਰਨਾਂ ਵਿੱਚੋਂ

** ਇੰਚਾਰਜ ਸਿੱਖ ਸ੍ਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰਾਜੈਕਟ, ਕਲਗੀਧਰ ਨਿਵਾਸ, ੨੭-ਬੀ, ਚੰਡੀਗੜ੍ਹ।*

ਇਸ ਤਰ੍ਹਾਂ ਦੇ ਕਾਰਨ ਸਨ। ਵਪਾਰ ਤੇ ਸਨਅਤ ਦੀ ਉਨਤੀ ਕਰਕੇ ਨਗਰਾਂ ਦੀ ਆਬਾਦੀ ਵਿਚ ਵਾਧਾ ਹੁੰਦਾ ਜਿਵੇਂ ਕਿ ਅੰਮ੍ਰਿਤਸਰ ਵਿਚ ਅਬਾਦੀ ਦੇ ਵਾਧੇ ਦੇ ਕਾਰਨਾਂ ਵਿੱਚੋਂ ਇਕ ਕਾਰਨ ਅੰਮ੍ਰਿਤਸਰ ਦੀ ਸਨਅਤ ਵਿਚ ਵਾਧਾ ਸੀ। ਨਿਮਨਲਿਖਤ ਸ਼ਹਿਰਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਸ਼ੇਸ਼ ਕਰਕੇ ਸ਼ਹਿਰੀ ਵਿਕਾਸ ਹੋਇਆ:-

## ਯੋਜਨਾਬੱਧ ਨਗਰ - ਵਜ਼ੀਰਾਬਾਦ

ਪਾਕਿਸਤਾਨ ਵਿਚ ਮੌਜੂਦਾ ਗੁਜਰਾਂਵਾਲੇ ਦੇ ਉੱਤਰ-ਪੱਛਮ ਵਾਲੇ ਪਾਸੇ ਇਕ ਮੀਲ 'ਤੇ ਦਰਿਆ ਚਨਾਬ ਦੇ ਕਿਨਾਰੇ ਅਸਥਿਤ ਵਜ਼ੀਰਾਬਾਦ ਨਗਰ ਵਜ਼ੀਰ ਖਾਂ[੨] (ਹਕੀਮ ਇਲਮਉਦੀਨ), ਜੋ ਸ਼ਾਹਜਹਾਨ ਦੇ ਵੇਲੇ ਇਕ ਉੱਘਾ ਅਮੀਰ ਸੀ, ਨੇ ਆਬਾਦ ਕੀਤਾ ਅਤੇ ਇਹ ਪਿਸ਼ਾਵਰ ਤੋਂ ਦਿੱਲੀ ਵੱਲ ਜਾਂਦੀ ਜਰਨੈਲੀ ਸੜਕ 'ਤੇ ਹੋਣ ਕਰਕੇ ਪਰਗਨੇ ਦਾ ਮੁੱਖ ਨਗਰ ਬਣ ਗਿਆ।[੩] ਪਰ ਇਹ ਸਤਾਰਵੀਂ ਸਦੀ ਦੇ ਮੱਧ ਵਿਚ ਰਾਜਸੀ ਕਾਰਨਾਂ ਕਰਕੇ ਉਜੜ ਗਿਆ ਸੀ। ੧੮੦੯ ਈ. ਵਿਚ ਇਹ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਹੋਇਆ ਤੇ ਇਸ ਦੀ ਅਬਾਦੀ ਵਿਚ ਵਾਧਾ ਹੋਣ ਲੱਗਾ। ਦਸੰਬਰ ੧੮੨੯ ਈ. ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਇਟੇਲੀਅਨ ਜਰਨੈਲ ਅਵੀਤਬੇਲਾ ਨੂੰ ਵਜ਼ੀਰਾਬਾਦ ਦਾ ਗਵਰਨਰ ਨੀਯਤ ਕੀਤਾ,[੪] ਜਿਸ ਨੇ ਵਜ਼ੀਰਾਬਾਦ ਨਗਰ ਦੀ ਵਿਉਂਤਬੰਦੀ ਕਰ ਕੇ ਇਸ ਨੂੰ ਇਕ ਨਵੀਂ ਕਿਸਮ ਦਾ ਨਗਰ ਬਣਾ ਦਿੱਤਾ। ਐਡਵਰਨ ਲਿਨਕਿਨ ਗੁਜਰਾਂਵਾਲਾ ਗਜ਼ਟੀਅਰ ਵਿਚ ਇਸ ਤਰ੍ਹਾਂ ਲਿਖਦਾ ਹੈ—

"ਜਿਵੇਂ ਕਿ ਅਵੀਤਬੇਲਾ ਨੇ ਵਜ਼ੀਰਾਬਾਦ ਦੀ ਵਿਉਂਤਬੰਦੀ ਕੀਤੀ ਨਗਰ ਇਕ ਸਮਬਾਹੀ ਸ਼ਕਲ (ਪੈਰਲੋਗਰਾਮ) ਦਾ ਬਣਾ ਦਿੱਤਾ ਜਿਸ ਦੇ ਆਲੇ-ਦੁਆਲੇ ਪੱਕੀ ਫਸੀਲ ਸੀ। ਇਸ ਦੇ ਵਿਚ ਇਕ ਸਿੱਧਾ ਅਤੇ ਚੌੜਾ ਬਜ਼ਾਰ ਸੀ, ਜਿਹੜਾ ਇਕ ਸਿਰੇ ਤੋਂ ਦੂਜੇ ਸਿਰੇ ਤਕ ਜਾਂਦਾ ਸੀ ਤੇ ਛੋਟੇ ਬਜ਼ਾਰ ਵੀ ਚੌੜੇ ਅਤੇ ਸਿੱਧੇ ਸਨ। ਸਾਰੇ ਨਗਰ ਵਿਚ ਆਮ ਨਗਰਾਂ ਵਾਂਗੂੰ ਤੰਗ ਬਾਜ਼ਾਰ ਤੇ ਤੰਗ ਗਲੀਆਂ ਦੀ ਅਣਹੋਂਦ ਸੀ।"[੫]

ਵੂਲਫ ਵਜ਼ੀਰਾਬਾਦ ੧੮੩੨ ਈ. ਵਿਚ ਆਇਆ ਅਤੇ ਇਸ ਨੇ ਲਿਖਿਆ ਹੈ, "ਉਹ (ਅਵੀਤਬੇਲਾ) ਵਜ਼ੀਰਾਬਾਦ ਦਾ ਗਵਰਨਰ ਹੈ ਜਿਸ ਨੇ ਸ਼ਹਿਰ ਨੂੰ ਵਿਸ਼ੇਸ਼ ਤੌਰ 'ਤੇ ਸੁਧਾਰਿਆ ਹੈ। ਉਸ ਨੇ ਸ਼ਹਿਰ ਦੀਆਂ ਗਲੀਆਂ ਤੇ ਬਾਜ਼ਾਰ ਸਫ਼ਾ ਰੱਖੇ ਹਨ।"[੬] ੧੮੩੦ ਈ. ਵਿਚ ਵਿਲੀਅਮ ਬਾਰ ਨੇ ਲਿਖਿਆ, "ਅਸੀਂ ਇਕ ਨਵੇਂ ਬਣੇ ਦਰਵਾਜ਼ੇ ਥੱਲਿਓਂ ਲੰਘੇ... ਜਿਨ੍ਹਾਂ ਗਲੀਆਂ ਵਿੱਚੋਂ ਅਸੀਂ ਲੰਘੇ ਉਹ ਚੌੜੀਆਂ ਅਤੇ ਸਫ਼ਾ ਸਨ। ਮਕਾਨ ਵੀ ਚੰਗੇ ਬਣੇ ਸਨ।"[੭] ਵਜ਼ੀਰਾਬਾਦ ਵਿਚ ਬਾਗਾਂ ਬਾਰੇ ਗਨੇਸ਼ਦਾਸ ਵਡਹੇਰਾ ਲਿਖਦਾ ਹੈ, "ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਬਹੁਤ ਸਾਰੇ ਉੱਘੇ ਵਿਅਕਤੀਆਂ ਨੇ ਵਜ਼ੀਰਾਬਾਦ ਦੇ ਬਾਹਰ ਵਾਲੇ ਬਾਗ ਤੇ ਫਲਦਾਰ ਬੂਟੇ ਲਗਵਾਏ ਜਿਨ੍ਹਾਂ ਵਿੱਚੋਂ

ਕਿਰਪਾ ਰਾਮ ਚੋਪੜੇ ਦਾ ਬਾਗ ਜੋ ਸ਼ਹਿਰ ਦੇ ਨਾਲ ਲੱਗਦਾ ਹੈ, ਪ੍ਰਸਿੱਧ ਹੈ। ਦੀਵਾਨ ਠਾਕਰ ਦਾਸ ਚੋਪੜਾ ਜੋ ਰਾਜਾ ਗੁਲਾਬ ਸਿੰਘ ਜੰਮੂ ਵਾਲੇ ਕੋਲ ਨੌਕਰ ਸੀ, ਦਾ ਬਾਗ ਬਹੁਤ ਸੁੰਦਰ ਹੈ। ਇਸੇ ਤਰ੍ਹਾਂ ਕਿਸ਼ਨ ਕੌਰ ਬਾਨੀਏ ਦਾ ਬਾਗ, ਭਾਣਸ਼ਾਹ ਦੇ ਪੁੱਤਰ ਲੋਰਿੰਦੀਸ਼ਾਹ ਦਾ ਬਾਗ, ਸ. ਖੁਸ਼ਹਾਲ ਸਿੰਘ ਜਮਾਂਦਾਰ ਦਾ ਬਾਗ ਅਤੇ ਸ. ਉੱਤਮ ਸਿੰਘ ਛਾਛੀ ਦਾ ਬਾਗ ਬਹੁਤ ਅੱਛੀ ਹਾਲਤ ਵਿਚ ਹਨ। ਵਜ਼ੀਰਾਬਾਦ ਦੀ ਸਰਾਂ ਵਿਚ ਮਹਾਰਾਜਾ ਰਣਜੀਤ ਸਿੰਘ ਆ ਕੇ ਠਹਿਰਿਆ ਕਰਦਾ ਸੀ। ਬਹੁਤ ਖੂਬਸੂਰਤ ਥਾਂ ਹੈ। ਇਸ ਵਿਚ ਸੁੰਦਰ ਬਾਗ ਹੈ ਤੇ ਇਕ ਬਹੁਤ ਉੱਚਾ ਬੁਰਜ ਹੈ।"[੮]

ਸਟੈਨਬੈਕ ਲਿਖਦਾ ਹੈ, "ਨਿਰਮਾਣ ਕਲਾ ਦੇ ਪੱਖ ਤੋਂ ਵਜ਼ੀਰਾਬਾਦ ਪੰਜਾਬ ਦੇ ਸਭ ਸ਼ਹਿਰਾਂ ਤੋਂ ਉੱਤਮ ਹੈ। ਇਹ ਜਰਨੈਲ ਅਵੀਤਬੇਲਾ ਦੇ ਯਤਨਾਂ ਦਾ ਸਿੱਟਾ ਹੈ। ਇਸ ਦੀਆਂ ਗਲੀਆਂ ਚੌੜੀਆਂ ਅਤੇ ਬਾਜ਼ਾਰ ਬਹੁਤ ਖੁੱਲ੍ਹੇ ਹਨ।"[੯]

ਵਜ਼ੀਰਾਬਾਦ ਬੇੜੀਆਂ ਬਣਾਉਣ ਦਾ ਕੇਂਦਰ ਰਿਹਾ ਹੈ। ਦਰਿਆ ਚਨਾਬ ਦੇ ਕੰਢੇ 'ਤੇ ਉੱਘੀ ਵਪਾਰ ਦੀ ਇਕ ਮੰਡੀ ਸੀ। ਜਿੱਥੇ ਦਰਿਆ ਚਨਾਬ ਦਰਿਆ ਜਿਹਲਮ ਨਾਲ ਮਿਲਦਾ ਹੈ ਤੋਂ ਲੈ ਕੇ ਅਖਨੂਰ ਜੋ ਜਾਹੂ ਵਿਚ ਹੈ ਤਕ ਇਸ ਵਿਚ ਬੇੜੀਆਂ ਚਲਦੀਆਂ ਸਨ ਜਿਸ ਕਰਕੇ ਦੋਵਾਂ ਪਾਸਿਆਂ ਤੋਂ ਵਪਾਰ ਹੁੰਦਾ ਸੀ। ਜੰਮੂ ਵਾਲੇ ਪਾਸਿਓਂ ਲੱਕੜੀ, ਖੰਡ, ਘਿਉ, ਕਣਕ, ਮੋਟਾ ਕੱਪੜਾ, ਭੇਡਾਂ ਦੀਆਂ ਖੱਲਾਂ ਮੁਲਤਾਨ ਭੇਜੀਆਂ ਜਾਂਦੀਆਂ ਸਨ ਜਿਥੋਂ ਫੇਰ ਡੇਰਾ ਗਾਜ਼ੀ ਖਾਂ ਦੇ ਰਸਤੇ ਕਾਬਲ ਜਾਂਦੀਆਂ ਸਨ।[੧੦] ਵਜ਼ੀਰਾਬਾਦ ਸਨਅਤ ਦਾ ਵੀ ਕੇਂਦਰ ਸੀ। ਜਨਰਲ ਅਵੀਤਬੇਲਾ ਦੇ ਸਮੇਂ ਇਥੇ ਸ਼ਨੀਲ ਬਣਨੀ ਅਰੰਭ ਹੋਈ ਅਤੇ ਹੋਰ ਕੱਪੜਾ ਵੀ ਬਣਦਾ ਸੀ।[੧੧]

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਾ ਇਹ ਪੁਨਰ ਨਿਰਮਾਣ ਕੀਤਾ ਸ਼ਹਿਰ ਅੰਗਰੇਜ਼ਾਂ ਨੇ ਇੰਨਾ ਪਸੰਦ ਕੀਤਾ ਕਿ ਵਜ਼ੀਰਾਬਾਦ ਨੂੰ ਹੀ ਸਾਰੇ ਇਲਾਕੇ ਦੀ ਰਾਜਧਾਨੀ ਬਣਾ ਦਿੱਤਾ। ਇਸ ਇਲਾਕੇ ਵਿਚ ਸਿਆਲਕੋਟ, ਗੁਜਰਾਂਵਾਲਾ ਅਤੇ ਕੁਝ ਇਲਾਕੇ ਲਾਹੌਰ ਜ਼ਿਲ੍ਹੇ ਦੇ ਵੀ ਆਉਂਦੇ ਸਨ। ਪਰ ਫੇਰ ੧੮੫੨ ਈ. ਵਿਚ ਵਜ਼ੀਰਾਬਾਦ ਗੁਜ਼ਰਾਂਵਾਲੇ ਜ਼ਿਲ੍ਹੇ ਦੀ ਤਹਿਸੀਲ ਦਾ ਕੇਂਦਰ ਬਣਾਇਆ ਗਿਆ।[੧੨]

## ਗੁਜ਼ਰਾਂਵਾਲਾ ਪ੍ਰਫੁਲਤ ਨਗਰ

ਜਰਨੈਲੀ ਸੜਕ 'ਤੇ ਪੰਜਾਬ ਦੀ ਪੁਰਾਣੀ ਰਾਜਧਾਨੀ ਲਾਹੌਰ ਤੋਂ ੪੨ ਮੀਲ ਪੱਛਮ-ਉੱਤਰ ਵਾਲੇ ਪਾਸੇ ਅਸਥਿਤ ਗੁਜਰਾਂਵਾਲੇ ਦਾ ਪ੍ਰਫੁਲਤ ਨਗਰ ਸੀ। ਗੁਜਰਾਂਵਾਲੇ ਦੀ ਹੋਂਦ ਅਤੇ ਵਿਕਾਸ ਸਿੱਖ ਰਾਜ ਦੇ ਨਾਲ ਹੋਇਆ ਤੇ ਇਸ ਵਿਚ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਪਰਵਾਰ ਦੀ ਵਿਸ਼ੇਸ਼ ਦੇਣ ਹੈ। ਅਕਬਰ ਦੇ ਸਮੇਂ, ਆਇਨੀ ਅਕਬਰੀ ਅਨੁਸਾਰ, ਇਹ ਸਾਰਾ ਇਲਾਕਾ ਜਿਸ ਵਿਚ ਗੁਜਰਾਂਵਾਲਾ ਆਬਾਦ ਹੋਇਆ, ਏਮਨਾਬਾਦ ਦੇ ਪਰਗਨੇ ਵਿਚ ਸੀ ਤੇ ਗੁਜਰਾਂਵਾਲੇ ਦਾ ਨਾਂ ਲਿਖਤ ਵਿਚ ਨਹੀਂ ਆਉਂਦਾ। ਜਹਾਂਗੀਰ ਇਸ ਇਲਾਕੇ ਵਿਚ ਸ਼ਿਕਾਰ ਖੇਡਦਾ ਹੋਇਆ

ਕਈ ਦਿਨ ਰਿਹਾ। ਉਸ ਨੇ ਗੁਜਰਾਂਵਾਲੇ ਦੇ ਨਾਲ ਲੱਗਦਾ ਪਿੰਡ ਘਰਜਾਖ ਤਾਂ ਤੋਜ਼ਕਿ ਜਹਾਂਗੀਰੀ ਵਿਚ ਲਿਖਿਆ ਹੈ"[੧੩] ਪਰ ਉਹ ਗੁਜਰਾਂਵਾਲੇ ਦਾ ਕਥਨ ਨਹੀਂ ਕਰਦਾ ਜਿਸ ਤੋਂ ਸਿੱਧ ਹੁੰਦਾ ਹੈ ਕਿ ਉਸ ਵੇਲੇ ਗੁਜਰਾਂਵਾਲੇ ਦਾ ਨਗਰ ਆਬਾਦ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਦੇ ਦਾਦਾ ਸ. ਚੜ੍ਹਤ ਸਿੰਘ ਨੇ ਇਹ ਨਗਰ ਆਬਾਦ ਕੀਤਾ ਹੈ ਅਤੇ ਨਾਲ ਲੱਗਦੇ ਖਿਆਲੀ ਪਿੰਡ ਤੋਂ ਉੱਠ ਕੇ ਉਸ ਨੇ ਪੁਰਾਣੇ ਪਿੰਡ ਖਾਨਪੁਰ ਸਾਂਸੀ ਕੋਲ ਖੂਹ ਦੇ ਨਾਲ ਲੱਗਦਾ ਪਿੰਡ ਆਬਾਦ ਕੀਤਾ। ਇਸ ਖੂਹ ਨੂੰ ਗੁਜਰਾਂ ਦਾ ਖੂਹ ਕਹਿੰਦੇ ਸਨ, ਜਿਸ ਦਾ ਨਾਂ ਗੁਜਰਾਂ ਦਾ ਖੂਹ ਹੋਣ ਕਰਕੇ ਗੁਜਰਾਂਵਾਲਾ ਪੈ ਗਿਆ।[੧੪] ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਨੇ ਸਈਅਦ ਨਗਰ ਦੇ ਪਿੰਡ ਦੇ ਲੋਕਾਂ ਨੂੰ ਜ਼ਮੀਨ ਦੇ ਦਿੱਤੀ ਤਾਂ ਉਹ ਸਾਰੇ ਪਿੰਡ ਵਾਸੀ ਇਥੇ ਆ ਕੇ ਆਬਾਦ ਹੋਏ।[੧੫] ਸ਼ੁਕਰਚਕੀਆ ਮਿਸਲ ਦੀ ਰਾਜਧਾਨੀ ਹੋਣ ਕਰਕੇ ਇਹ ਨਗਰ ਵਪਾਰ ਦਾ ਕੇਂਦਰ ਬਣ ਗਿਆ। ਮਹਾਰਾਜਾ ਰਣਜੀਤ ਸਿੰਘ, ਲਾਹੌਰ ਜਿੱਤਣ ਤੋਂ ਪਹਿਲਾਂ, ਭਾਵ ੧੭੯੯ ਈ. ਤੋਂ ਪਹਿਲਾਂ, ਇਥੇ ਹੀ ਰਹੇ ਹਨ। ਫੇਰ ਇਹ ਨਗਰ ਸਰਦਾਰ ਹਰੀ ਸਿੰਘ ਨਲਵੇ ਦੀ ਜਾਗੀਰ ਵਿਚ ਆ ਗਿਆ।

ਸਰਦਾਰ ਹਰੀ ਸਿੰਘ ਨਲਵੇ ਨੇ ਇਸ ਨਗਰ ਦੀ ਉਨਤੀ ਲਈ ਵਿਸ਼ੇਸ਼ ਯਤਨ ਕੀਤੇ। ਉਸ ਨੇ ਬਾਗ ਮਹਾਂ ਸਿੰਘ ਬਣਵਾਇਆ ਅਤੇ ਉਸ ਦੇ ਅੰਦਰ ਇਕ ਬਾਰਾਂਦਰੀ ਬਣਵਾਈ। ਉਹ ਇਥੇ ਵਿਦੇਸ਼ੀ ਯਾਤਰੂਆਂ ਦਾ ਸੁਆਗਤ ਕਰਦਾ ਸੀ। ਬਾਰਾਂਦਰੀ ਬਾਰੇ ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ ਵਿਚ ਲਿਖਿਆ ਹੈ, "ਜਿਸ ਨੂੰ ਬਾਰਾਂਦਰੀ ਕਹਿੰਦੇ ਹਨ ਉਹ ਸਿੱਖ ਨਿਰਮਾਣ ਕਲਾ ਦਾ ਇਕ ਚੰਗਾ ਨਮੂਨਾ ਹੈ ਅਤੇ ਰਹਿਣ ਲਈ ਇਕ ਬਹੁਤ ਹੀ ਖੁਸ਼ਗਵਾਰ ਅਸਥਾਨ ਹੈ।"[੧੬] ਬਾਰਾਂਦਰੀ ਬਾਰੇ ਲੈਫਟੀਨੈਂਟ ਬਾਰ ਲਿਖਦਾ ਹੈ, "ਪੂਰਬ ਵਿਚ ਸਭ ਤੋਂ ਵਧੀਆ ਅਸਥਾਨ ਹੈ ਜੋ ਮੈਂ ਵੇਖਿਆ ਹੈ। ਇਸ ਦੀਆਂ ਤਿੰਨ ਮੰਜ਼ਲਾਂ ਹਨ। ਹਰ ਇਕ ਮੰਜ਼ਲ ਵਿਚ ੧੬ ਫੁਟ ਲੰਮੇ ਅਤੇ ਚੌੜੇ ਕਮਰੇ ਹਨ। ਹੇਠਲੀ ਮੰਜ਼ਲ ਵਿਚ ਇਨ੍ਹਾਂ ਕਮਰਿਆਂ ਦੇ ਆਲੇ-ਦੁਆਲੇ ਬਰਾਂਡਾ ਹੈ। ਗਰਮੀਆਂ ਵਿਚ ਗਰਮੀ ਤੋਂ ਬਚਣ ਲਈ ਜ਼ਮੀਨ ਵਿਚ ਠੰਡੇ ਕਮਰੇ ਹਨ। ਅੰਦਰ ਜਾਣ ਵਾਲੇ ਵੱਡੇ ਦਰਵਾਜ਼ੇ 'ਤੇ ਬਹੁਤ ਸਾਰੇ ਫੁਆਰੇ ਹਨ। ਉੱਤੇ ਚਬੂਤਰੇ ਦੇ ਕੋਨਿਆਂ 'ਤੇ ਬੈਠਣ ਦੀਆਂ ਬਹੁਤ ਖੂਬਸੂਰਤ ਥਾਵਾਂ ਬਣੀਆਂ ਹਨ ਜਿਨ੍ਹਾਂ 'ਤੇ ਸਿਲਕ ਤੇ ਕਸ਼ਮੀਰੀ ਸ਼ਾਲਾਂ ਵਿਛਾ ਦਿੱਤੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਦੂਜੀ ਅਤੇ ਤੀਜੀ ਮੰਜ਼ਲ 'ਤੇ ਵੀ ਬੈਠਣ ਦੀਆਂ ਥਾਵਾਂ ਬਣੀਆਂ ਹਨ।"[੧੭] ਬਾਰਾਂਦਰੀ ਦੀ ਇਕ ਕੰਧ 'ਤੇ ਜਮਰੌਦ ਦੀ ਲੜਾਈ ਦੀ ਵੱਡੀ ਕਲਮੀ ਤਸਵੀਰ ਬਣੀ ਹੈ, ਜਿਸ ਵਿਚ ਸ. ਹਰੀ ਸਿੰਘ ਨਲਵਾ ਸ਼ਹੀਦ ਹੋ ਗਿਆ ਸੀ। ਇਹ ਤਸਵੀਰ ੧੨ ਫੁੱਟ ਲੰਮੀ ਅਤੇ ੬ ਫੁੱਟ ਉੱਚੀ ਹੈ। ਇਸ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ- ਇਕ ਵਿਚ ਸ. ਹਰੀ ਸਿੰਘ ਨਲਵੇ ਦੀ ਫੌਜ ਲੜ ਰਹੀ ਹੈ ਅਤੇ ਦੂਜੇ ਵਿਚ ਅਕਬਰ ਖਾਂ ਦੀ ਫੌਜ।"[੧੮]

ਬੈਰਨ ਚਾਰਲਸ ਹਿਊਗਲ ਨੇ ਬਾਰਾਂਦਰੀ ਦੇ ਬਾਗ ਦੀ ਬਹੁਤ ਉਸਤਤਿ ਕੀਤੀ ਹੈ, "ਬਾਗ ਬਾਰਾਂਦਰੀ ਦੇ ਕਮਰਿਆਂ ਨਾਲੋਂ ਕਿਤੇ ਵਧੇਰੇ ਸੁੰਦਰ ਹੈ। ਜੋ ਮੈਂ ਭਾਰਤ ਵਿਚ ਸਭ ਤੋਂ ਵਧੀਆ ਵੇਖਿਆ ਹੈ। ਰੁੱਖ ਸੰਤਰਿਆਂ ਨਾਲ ਲੱਦੇ ਪਏ ਹਨ। ਸ. ਹਰੀ ਸਿੰਘ ਨੇ ਕਸ਼ਮੀਰ ਤੋਂ ਰੁੱਖ ਮੰਗਵਾਏ ਹਨ ਜੋ ਇਸ ਧਰਤੀ ਵਿਚ ਬਹੁਤ ਪ੍ਰਫੁਲਤ ਹੋਏ ਹਨ। ਸੁੰਦਰ ਫੁੱਲਾਂ ਨੂੰ ਬੜੇ ਧਿਆਨ ਨਾਲ ਸਜਾਇਆ ਹੈ ਤੇ ਇਸ ਬਾਗ ਦੇ ਭਾਂਤ-ਭਾਂਤ ਦੇ ਰੁੱਖ ਸਪੱਸ਼ਟ ਤੌਰ 'ਤੇ ਮਨ ਨੂੰ ਮੋਂਹਦੇ ਹਨ।"[੧੯]

ਜਨਰਲ ਅਵੀਤਬੇਲਾ ਨੇ ਮਾਲਟੇ ਦਾ ਰੁੱਖ ਮਾਲਟਾ ਟਾਪੂ ਤੋਂ ਲਿਆ ਕੇ ਪਹਿਲੀ ਵਾਰ ਇਥੇ ਹੀ ਲਾਇਆ। ਫੇਰ ਇਹ ਸਾਰੇ ਪੰਜਾਬ ਵਿਚ ਪ੍ਰਚੱਲਤ ਹੋ ਗਏ। ਮਾਲਟੇ ਤੋਂ ਆਉਣ ਕਰਕੇ ਇਸ ਦਾ ਨਾਂ ਵੀ ਮਾਲਟਾ ਹੀ ਪੈ ਗਿਆ।[੨੦]

ਮਹਾਰਾਜਾ ਰਣਜੀਤ ਸਿੰਘ ਨੇ ਇਸ ਇਲਾਕੇ ਨੂੰ ਬਹੁਤ ਪ੍ਰਫੁਲਤ ਕੀਤਾ ਹੈ। ਮਹਾਰਾਜੇ ਦੇ ਸਮੇਂ ਬਹੁਤ ਸਾਰੇ ਉੱਘੇ ਆਦਮੀ ਇਸ ਇਲਾਕੇ ਨਾਲ ਸੰਬੰਧਿਤ ਸਨ ਜਿਵੇਂ ਕਿ ਸ. ਹਰੀ ਸਿੰਘ ਨਲਵਾ, ਮਿਸਰ ਦੀਵਾਨ ਚੰਦ (ਗੋਂਦਲਾਵਾਲਾ), ਸਾਵਨ ਮੱਲ (ਅਕਾਲਗੜ੍ਹ ਦਾ), ਦੀਵਾਨ ਧਨਪਤ ਰਾਏ ਸੋਦਰੇ ਦਾ, ਸ. ਜਵਾਹਰ ਸਿੰਘ ਰਾਮ ਨਗਰ ਦਾ ਆਦਿਕ।[੨੧]

## ਅੰਮ੍ਰਿਤਸਰ ਅਤੇ ਇਸ ਦੇ ਵਪਾਰ ਤੇ ਸਨਅਤ ਦੀ ਪ੍ਰਫੁਲਤਾ

ਅੰਮ੍ਰਿਤਸਰ ਸ਼ਹਿਰ ਦੀ ਮੌਜੂਦਾ ਪ੍ਰਫੁਲਤਾ ਮਹਾਰਾਜਾ ਰਣਜੀਤ ਸਿੰਘ ਦੇ ਸ਼ਹਿਰ ਨੂੰ ਪ੍ਰਫੁਲਤ ਕਰਨ ਦੇ ਯਤਨਾਂ ਦਾ ਸਿੱਟਾ ਹੈ। ਮਹਾਰਾਜਾ ਰਣਜੀਤ ਸਿੰਘ ਤੋਂ ਪਹਿਲਾਂ ਅੰਮ੍ਰਿਤਸਰ ਸ਼ਹਿਰ ਵੱਖ-ਵੱਖ ਮਿਸਲਾਂ ਵਿਚ ਵੰਡਿਆ ਹੋਇਆ ਸੀ। ਇਹ ਮਿਸਲਦਾਰ ਆਪੋ-ਆਪਣੇ ਇਲਾਕੇ ਵਿਚ ਕਰ ਵਸੂਲ ਕਰਦੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਆਉਣ ਨਾਲ ਸ਼ਹਿਰ ਇਕ ਪ੍ਰਸ਼ਾਸਨ ਅਧੀਨ ਆ ਗਿਆ। ਮਹਾਰਾਜੇ ਨੇ ਅੰਮ੍ਰਿਤਸਰ ਨੂੰ ਆਪਣੀ ਗਰਮੀਆਂ ਦੀ ਰਾਜਧਾਨੀ ਬਣਾਇਆ। ਉਹ ਆਪ ਤਿੰਨ-ਚਾਰ ਮਹੀਨੇ ਇਥੇ ਹੀ ਰਿਹਾ ਕਰਦਾ ਸੀ ਜਿਸ ਕਰਕੇ ਇਸ ਸ਼ਹਿਰ ਦੀ ਰੌਣਕ ਵਧੀ। ਉਹ ਯੂਰਪੀਨ ਯਾਤਰੂਆਂ ਦਾ ਇਸੇ ਨਗਰ ਵਿਚ ਸੁਆਗਤ ਕਰਦਾ ਸੀ ਜਿਸ ਕਰਕੇ ਇਸ ਨਗਰ ਨੂੰ ਪ੍ਰਭਤਾ ਮਿਲੀ।

ਮਹਾਰਾਜਾ ਰਣਜੀਤ ਸਿੰਘ ਨੇ ਗੋਬਿੰਦਗੜ੍ਹ ਕਿਲਾ ਅਤੇ ਆਪਣੇ ਰਹਿਣ ਦਾ ਮਹੱਲ ਅਤੇ ਬਾਗ (ਰਾਮ ਬਾਗ) ਅੰਮ੍ਰਿਤਸਰ ਵਿਚ ਬਣਾਇਆ। ਉਸ ਦੇ ਦਰਬਾਰੀਆਂ ਨੇ ਵੀ ਆਪਣੇ ਵਸੇਬੇ ਲਈ ਬਹੁਤ ਸਾਰੇ ਕਟੜੇ ਆਬਾਦ ਕੀਤੇ, ਜੋ ਹੁਣ ਤਕ ਉਨ੍ਹਾਂ ਦੇ ਨਾਵਾਂ ਨਾਲ ਪ੍ਰਚੱਲਤ ਹਨ। ਇਹ ਕੱਟੜੇ ਹਨ:

**੧. ਕਟੜਾ ਭਾਈ ਸੰਤ ਸਿੰਘ :** ਭਾਈ ਸੰਤ ਸਿੰਘ ਮਹਾਰਾਜਾ ਰਣਜੀਤ ਸਿੰਘ ਵੱਲੋਂ ਦਰਬਾਰ ਸਾਹਿਬ ਦੀ ਸੇਵਾ ਕਰਨ 'ਤੇ ਲਾਇਆ ਗਿਆ ਸੀ।

**੨. ਢਾਬ ਭਾਈ ਵਸਤੀ ਰਾਮ :** ਭਾਈ ਵਸਤੀ ਰਾਮ ਇਕ ਪਵਿੱਤਰ ਆਤਮਾ

ਸੀ, ਜਿਸ ਦੀ ਯਾਦਗਾਰ ਲਾਹੌਰ ਕਿਲ੍ਹੇ ਦੇ ਬਾਹਰ ਸੀ, ਇਸ ਦੇ ਦੋਵੇਂ ਪੁੱਤਰ ਭਾਈ ਰਾਮ ਸਿੰਘ ਅਤੇ ਗੋਬਿੰਦ ਰਾਮ ਮਹਾਰਾਜੇ ਦੇ ਦਰਬਾਰੀ ਸਨ।

**੩. ਕਟੜਾ ਕੰਵਰ ਖੜਕ ਸਿੰਘ :** ਇਸ ਨੂੰ ਕਟੜਾ ਨਕਈਆ ਵੀ ਕਹਿੰਦੇ ਹਨ ਕਿਉਂਕਿ ਖੜਕ ਸਿੰਘ ਦੀ ਮਾਤਾ ਨਕਈ ਮਿਸਲ ਵਿੱਚੋਂ ਸੀ।

**੪. ਕਟੜਾ ਮੋਤੀ ਰਾਮ :** ਮੋਤੀ ਰਾਮ ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਮੁਹਕਮ ਚੰਦ ਦਾ ਪੁੱਤਰ ਸੀ।

**੫. ਕਟੜਾ ਹਕੀਮਾਂ :** ਇਹ ਕਟੜਾ ਫਕੀਰ ਅਜ਼ੀਜ਼ਉਦਦੀਨ ਨੇ ਆਬਾਦ ਕੀਤਾ ਸੀ ਜੋ ਮਹਾਰਾਜੇ ਦਾ ਇਕ ਉੱਘਾ ਦਰਬਾਰੀ ਸੀ।

**੬. ਕਟੜਾ ਨਿਹਾਲ ਸਿੰਘ ਅਟਾਰੀਵਾਲਾ :** ਇਹ ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਦਾ ਪਿਤਾ ਸੀ- ਇਸ ਦੀ ਪੋਤੀ ਨਾਲ ਮਹਾਰਾਜਾ ਰਣਜੀਤ ਸਿੰਘ ਦਾ ਪੋਤਰਾ ਕੰਵਰ ਨੌਨਿਹਾਲ ਸਿੰਘ ਵਿਆਹਿਆ ਸੀ।

**੭. ਕਟੜਾ ਕਰਮ ਸਿੰਘ :** ਇਹ ਸ. ਕਰਮ ਸਿੰਘ ਪਿੰਡ ਰੰਘੜ ਨੰਗਲ ਦਾ ਸੀ, ਇਹ ਉੱਘਾ ਦਰਬਾਰੀ ਸੀ।

**੮. ਕਟੜਾ ਮਿੱਤ ਸਿੰਘ ਪਧਾਨੀਆ :** ਸ. ਮਿੱਤ ਸਿੰਘ ਪਧਾਨੀਆ, ਮਹਾਰਾਜਾ ਰਣਜੀਤ ਸਿੰਘ ਦਾ ਇਕ ਉੱਘਾ ਜਰਨੈਲ ਸੀ। ਵਿਸਥਾਰ ਲਈ ਵੇਖੋ ਚੀਫਸ ਐਂਡ ਫੈਮੇਲੀਜ਼ ਆਫ ਨੋਟ, ਜਿਲਦ ਪਹਿਲੀ, ੧੯੪੦, ਪੰਨਾ ੩੭੮-੮੦.

**੯. ਕਟੜਾ ਕੰਵਰ ਸ਼ੇਰ ਸਿੰਘ :** ਕੰਵਰ ਸ਼ੇਰ ਸਿੰਘ ਰਾਣੀ ਸਦਾ ਕੌਰ ਦਾ ਦੋਹਤਰਾ ਸੀ ਤੇ ਰਾਣੀ ਮਹਿਤਾਬ ਕੌਰ ਦਾ ਪੁੱਤਰ।

**੧੦. ਕਟੜਾ ਫਤਿਹ ਸਿੰਘ ਕਾਲਿਆਂਵਾਲਾ :** ਅੰਮ੍ਰਿਤਸਰ ਦੇ ਕੋਲ ਕਾਲੇ ਪਿੰਡ ਦੇ ਰਹਿਣ ਵਾਲਾ ਸ. ਫਤਿਹ ਸਿੰਘ ਮਹਾਰਾਜੇ ਦਾ ਇਕ ਉੱਘਾ ਜਰਨੈਲ ਸੀ।

੧੧. ਕਟੜਾ ਗਰਬਾ ਸਿੰਘ : ਸ. ਗਰਬਾ ਸਿੰਘ ਮਹਾਰਾਜੇ ਦਾ ਇਕ ਜਰਨੈਲ ਸੀ ਜੋ ਨੌਸ਼ਹਿਰੇ ਦੀ ਲੜਾਈ ਵਿਚ ਸ਼ਹੀਦ ਹੋ ਗਿਆ।

## ਅੰਮ੍ਰਿਤਸਰ ਵਿਚ ਬਾਗ

ਗਨੇਸ਼ ਦਾਸ ਵਡਹੇਰਾ ਆਪਣੀ ਪੁਸਤਕ 'ਚਾਰ ਬਾਗਿ ਪੰਜਾਬ' ਵਿਚ ਲਿਖਦਾ ਹੈ ਕਿ ਅੰਮ੍ਰਿਤਸਰ ਵਿਚ ਨਿਮਨਲਿਖਤ ਬਾਗ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਮੌਜੂਦ ਸਨ— ਬਾਗ ਗੁਰੂ, ਬਾਗ ਅਕਾਲੀਆਂ, ਬਾਗ ਸ. ਅਤਰ ਸਿੰਘ ਕਾਲਿਆਂ ਵਾਲਾ, ਬਾਗ ਬੇਲੀ ਰਾਮ, ਬਾਗ ਸ. ਦੇਸਾ ਸਿੰਘ ਮਜੀਠੀਆ, ਬਾਗ ਗੁਰਮੁਖ ਸਿੰਘ ਗਿਆਨੀ, ਬਾਗ ਜਮਾਂਦਾਰ ਖੁਸ਼ਾਲ ਸਿੰਘ, ਬਾਗ ਸਮਦੂ ਕਸ਼ਮੀਰੀ—ਸਮਦੂ ਕਸ਼ਮੀਰੀ ਅੰਮ੍ਰਿਤਸਰ ਦਾ ਇਕ ਉੱਘਾ ਕਸ਼ਮੀਰੀ ਮੁਸਲਮਾਨ ਸੀ ਜਿਸ ਦਾ ਬਾਗ ਚਾਟੀਵਿੰਡ ਦਰਵਾਜ਼ੇ ਕੋਲ ਸੀ। ਰਾਮ ਬਾਗ ਕੋਲ ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਗੁਲ ਬਹਾਰ ਬੇਗਮ ਦਾ ਬਾਗ ਸੀ। ਸਭ ਤੋਂ ਵੱਧ ਸ਼ਾਨ-ਸ਼ੌਕਤ ਵਾਲਾ ਰਾਮ ਬਾਗ ਸੀ, ਜਿਥੇ

ਗਰਮੀਆਂ ਵਿਚ ਆ ਕੇ ਮਹਾਰਾਜਾ ਰਣਜੀਤ ਸਿੰਘ ਠਹਿਰਿਆ ਕਰਦਾ ਸੀ।[੨੨]

ਅੰਮ੍ਰਿਤਸਰ ਦੀ ਉਨਤੀ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ੇਸ਼ ਦਿਲਚਸਪੀ ਵਿਖਾਈ ਹੈ। ਵੀ.ਜੈਕਮਾਂਡ ਲਿਖਦਾ ਹੈ— "ਅੰਮ੍ਰਿਤਸਰ ਪੰਜਾਬ ਦਾ ਸਭ ਤੋਂ ਵੱਡਾ ਸ਼ਹਿਰ ਹੈ। ਇਸ ਦੀ ਆਬਾਦੀ ਮੇਰੇ ਅੰਦਾਜ਼ੇ ਅਨੁਸਾਰ ਇਕ ਲੱਖ ਤੋਂ ਦੋ ਲੱਖ ਦੇ ਵਿਚ ਹੈ। ਮੈਂ ਜਿੰਨੇ ਵੀ ਸ਼ਹਿਰ ਅੰਗਰੇਜ਼ੀ ਇਲਾਕੇ ਵਿਚ ਵੇਖੇ ਹਨ, ਉਨ੍ਹਾਂ ਵਿੱਚੋਂ ਅੰਮ੍ਰਿਤਸਰ ਵਿਚ ਸਭ ਤੋਂ ਵੱਧ ਰੌਣਕ ਹੈ। ਇਹ ਪਹਿਲਾ ਸ਼ਹਿਰ ਹੈ ਜਿਸ ਵਿਚ ਉਨਤੀ ਦੇ ਚਿੰਨ੍ਹ ਮੈਂ ਵੇਖੇ ਹਨ।[੨੩] ਇਕ ਹੋਰ ਸਮਕਾਲੀ ਸ੍ਰੀ ਗਨੇਸ਼ ਦਾਸ ਵਡਹੇਰਾ ਲਿਖਦਾ ਹੈ, ਅੱਜ ਸਾਰੇ ਪੰਜਾਬ ਵਿਚ ਅੰਮ੍ਰਿਤਸਰ ਜਿੱਡਾ ਕੋਈ ਸ਼ਹਿਰ ਨਹੀਂ ਹੈ। ਸਭ ਦੇਸ਼ਾਂ ਤੋਂ ਸੌਦਾਗਰ ਇਥੇ ਆ ਕੇ ਆਬਾਦ ਹੋਏ ਹਨ। ਲਾਹੌਰ ਤੋਂ ਬਹੁਤ ਸਾਰੇ ਖੱਤਰੀ ਅੰਮ੍ਰਿਤਸਰ ਆ ਕੇ ਵੱਸ ਗਏ ਹਨ। ਅੰਮ੍ਰਿਤਸਰ ਦੇ ਸ਼ਾਹੂਕਾਰ ਬਹੁਤ ਅਮੀਰ ਹਨ।"[੨੪] ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਨੂੰ ਵਪਾਰ ਦਾ ਇਕ ਵੱਡਾ ਕੇਂਦਰ ਬਣਾਇਆ। ਇਹ ਲਾਹੌਰ ਦਾ ਵੱਡਾ ਸ਼ਹਿਰ ਹੈ। ਸਾਰੇ ਪੰਜਾਬ ਦੀ ਦੌਲਤ ਇਥੇ ਇਕੱਤਰ ਹੋਈ ਜਾਪਦੀ ਹੈ... ਅੰਮ੍ਰਿਤਸਰ ਪੰਜਾਬ ਵਿੱਚੋਂ ਸਭ ਤੋਂ ਵੱਧ ਰੌਣਕ ਵਾਲਾ ਹੈ। ਹਰ ਬਾਜ਼ਾਰ ਵਿਚ ਭਾਰਤ ਦੀਆਂ ਬਹੁਤ ਸੁੰਦਰ ਕਿਰਤਾਂ ਪਈਆਂ ਹਨ, ਜੋ ਵੇਚਣ ਵਾਸਤੇ ਰੱਖੀਆਂ ਹਨ।"[੨੫]

ਅੰਮ੍ਰਿਤਸਰ ਦੀ ਸ਼ਾਲ ਦੀ ਸਨਅਤ ਤੇ ਵਪਾਰ ਪ੍ਰਸਿੱਧ ਹੈ। ੧੮੩੩ ਈ. ਵਿਚ ਕਸ਼ਮੀਰ ਵਿਚ ਕਾਲ ਪਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਸ਼ਾਲਾਂ ਬਣਾਉਣ ਵਾਲੇ ਕਾਰੀਗਰਾਂ ਨੂੰ ਅੰਮ੍ਰਿਤਸਰ ਵਿਚ ਸਹੂਲਤਾਂ ਦੇ ਕੇ ਆਬਾਦ ਕੀਤਾ। ਇਹ ਕਾਰੀਗਰ ਆਪਣੇ ਹਥਿਆਰ ਨਾਲ ਲੈ ਆਏ ਤੇ ਫੌਜੀਆਂ ਵਾਸਤੇ ਮੋਟੇ ਕੰਬਲ ਜੋ ਫੌਜੀ ਸਰਦੀਆਂ ਵਿਚ ਵਰਤਦੇ ਸਨ, ਬਣਾਉਂਦੇ ਸਨ। ਇਨ੍ਹਾਂ ਨੇ ਸ਼ਾਲਾਂ ਦਾ ਕੰਮ ਵੀ ਅਰੰਭ ਕੀਤਾ।[੨੬] ਇਨ੍ਹਾਂ ਸਨਅਤਾਂ ਵਾਸਤੇ ਅੰਮ੍ਰਿਤਸਰ ਦੀ ਸਥਿਤੀ ਆਦਰਸ਼ਕ ਸੀ ਕਿਉਂਕਿ ਕਾਂਗੜਾ ਅਤੇ ਕਸ਼ਮੀਰ ਦੋਵੇਂ ਇਲਾਕੇ ਲਾਹੌਰ ਦਰਬਾਰ ਦੇ ਅਧੀਨ ਸਨ ਤੇ ਇਥੋਂ ਸ਼ਾਲਾਂ ਅਤੇ ਕੰਬਲਾਂ ਲਈ ਉਨ ਬਹੁਤਾਤ ਵਿਚ ਮਿਲ ਜਾਂਦੀ ਸੀ। ਮਹਾਰਾਜੇ ਦੇ ਅੰਮ੍ਰਿਤਸਰ ਵਿਚ ਆਮ ਆਉਣ ਜਾਣ ਕਰਕੇ ਇਨ੍ਹਾਂ ਦੋਹਾਂ ਵਸਤੂਆਂ ਦੀ ਖਪਤ ਦਾ ਚੰਗਾ ਸਾਧਨ ਬਣ ਜਾਂਦਾ ਸੀ।

ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਨੇ ਅਪਣੇ ਅਧੀਨ ਹੋਰ ਸ਼ਹਿਰਾਂ ਦੇ ਵਿਕਾਸ ਵਿਚ ਵੀ ਵਿਸ਼ੇਸ਼ ਯੋਗਦਾਨ ਪਾਇਆ ਹੈ।

**ਫੁਟ ਨੋਟ :**

੧. *ਅਲੈਗਜ਼ਾਂਡਰ ਬਰਨਜ਼ ਲਿਖਦਾ ਹੈ, "ਰਣਜੀਤ ਸਿੰਘ ਨੇ ਮੁਲਤਾਨ 'ਤੇ ਕਬਜ਼ਾ ਕਰਨ ਪਿੱਛੋਂ ਠੀਕ ਤਰੀਕੇ ਨਾਲ ਸਿਲਕ ਦੇ ਵਪਾਰ ਨੂੰ ਉਨਤ ਕੀਤਾ, ਉਹ ਦਰਬਾਰ ਵਿਚ ਸਿਲਕ ਤੋਂ ਬਗੈਰ ਹੋਰ ਕਿਸੇ ਕੱਪੜੇ ਦੀ ਖਿਲਅਤ ਜਾਂ ਸਿਰੋਪਾ ਨਹੀਂ ਸੀ ਦਿੰਦਾ। ਦਰਬਾਰੀਆਂ ਨੇ ਵੀ ਮੁਲਤਾਨ ਦੀ ਸਿਲਕ ਦੇ*

*ਸਾਫੇ ਤੇ ਰੁਮਾਲ ਰੱਖਣੇ ਅਰੰਭ ਕਰ ਦਿੱਤੇ।"*


*੨. ਇਹ ਉਹ ਹੀ ਵਜ਼ੀਰ ਖਾਂ ਸੀ ਜਿਸ ਨੇ ਲਾਹੌਰ ਵਿਚ ਸੁਨਿਹਰੀ ਮਸਜਿਦ ਬਣਾਈ। ਇਹ ਚਿਨਾਉਟ ਦਾ ਰਹਿਣ ਵਾਲਾ ਸੀ, ਜਿਥੇ ਉਸ ਨੇ ਇਕ ਪੱਕਾ ਕਿਲ੍ਹਾ ਬਣਾਇਆ। ਇਸ ਦੇ ਜੀਵਨ ਦੇ ਹੋਰ ਵਿਸਥਾਰ ਲਈ ਵੇਖੋ "ਮੁਆਯੁਰਲ ਉਮਰਾ" ਅੰਗਰੇਜ਼ੀ ਉਲਥਾਕਾਰ ਬੀਵੀਰਿਜ਼, ਜਿਲਦ ਦੂਜੀ, ਐਸ਼ੀਆਟਿਕ ਸੋਸਾਇਟੀ, ਕਲਕੱਤਾ, ੧੯੫੨, ਪੰਨਾ ੯੮੧-੩.*

*੩. ਚਾਰ ਬਾਗਿ ਪੰਜਾਬ, ਸ੍ਰੀ ਗਨੇਸ਼ਦਾਸ, ਸੰਪਾਦਕ ਸ. ਕਿਰਪਾਲ ਸਿੰਘ, ਫ਼ਾਰਸੀ, ਅੰਮ੍ਰਿਤਸਰ ੧੯੬੫, ਪੰਨਾ ੨੫੦.*

*੪. ਯੂਰਪੀਅਨ ਐਡਵੈਂਚਰਜ਼ ਆਫ ਨਾਰਦਰਨ ਇੰਡੀਆ, ਸੀ ਗਰੇਗ, ਗੌਰਮਿੰਟ ਪ੍ਰਿੰਟਿੰਗਜ਼ ਲਾਹੌਰ, ੧੯੨੯, ਪੰਨਾ ੧੨੫ ਤੇ ੧੨੯.*

*੫. ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ, ਐਡਵਰਡ ਜਿਨਕਿਨ, ਲਾਹੌਰ, ੧੯੩੫.*

*੬. ਯੂਰਪੀਅਨ ਐਡਵੈਂਚਰਜ ਆਫ ਨਾਰਦਰਨ ਇੰਡੀਆ, ਪੰਨਾ ੧੨੭.*

*੭. ਜਨਰਲ ਆਫ ਮਾਰਚ ਫਰਾਮ ਦਿੱਲੀ ਟੂ ਕਾਬਲ, ਪਟਿਆਲਾ, ੧੯੭੧, ਪੰਨਾ ੭੫.*

*੮. ਚਾਰ ਬਾਗਿ ਪੰਜਾਬ, ਸੰਪਾਦਕ ਸ. ਕਿਰਪਾਲ ਸਿੰਘ (ਫਾਰਸੀ), ਖਾਲਸਾ ਕਾਲਜ, ਅੰਮ੍ਰਿਤਸਰ, ੧੯੬੫, ਪੰਨਾ ੨੫੨.*

*੯. ਦੀ ਪੰਜਾਬ, ਕਰਨਲ ਸਟੈਨਬੈਕ, ਪਟਿਆਲਾ, ੧੯੭੦, ਪੰਨਾ ੫-੬.*

*੧੦. ਕਾਮਰਸ ਬਾਈ ਰਿਵਰਜ਼ ਇਨ ਪੰਜਾਬ, ਪੰਨਾ ੯੩.*

*੧੧. ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ, ਪੰਨਾ ੧੮੬.*

*੧੨. ਉਹੀ।*

*੧੩. ਤੋਜ਼ਕਿ ਜਹਾਂਗੀਰੀ, ਨੇਵਲ ਕਿਸ਼ੋਰ ਪ੍ਰੈਸ, ਪੰਨਾ ੩੨੨ ਤੇ ੩੪੯.*

*੧੪. ਤਾਰੀਖਿ ਮਖਜ਼ਨਿ ਪੰਜਾਬ, ਗੁਲਾਮ ਸਰਵਰ, ਪੰਨਾ ੨੬੪-੫.*

*੧੫. ਇਬਰਤ ਨਾਮਾ, ਅਲੀਓਦੀਨ, ਲਾਹੌਰ, ੧੯੬੧, ਪੰਨਾ ੩੭੩.*

*੧੬. ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ, ਪੰਨਾ ੨੨.*

*੧੭. ਜਨਰਲ ਆਫ ਮਾਰਚ ਫਰਾਮ ਦਿੱਲੀ ਟੂ ਕਾਬਲ, ਪਟਿਆਲਾ, ੧੯੭੧, ਪੰਨਾ ੭੫.*

*੧੮. ਉਹੀ, ਪੰਨਾ ੭੩-੭੪.*

*੧੯. ਟਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ, ਭਾਸ਼ਾ ਵਿਭਾਗ, ੧੯੭੦, ਪੰਨਾ ੨੬.*

*੨੦. ਲੈਂਡ ਆਫ ਫਾਈਵ ਰਿਵਰਜ਼, ਡੇਵਡ ਰਾਸ, ਪਟਿਆਲਾ, ੧੯੭੦, ਪੰਨਾ ੧੩੭.*

*੨੧. ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ, ਪੰਨਾ ੨੨.*

*੨੨. ਚਾਰ ਬਾਗਿ ਪੰਜਾਬ, ਸ੍ਰੀ ਗਨੇਸ਼ ਦਾਸ, ਸੰਪਾਦਕ ਸ. ਕਿਰਪਾਲ ਸਿੰਘ, ਖਾਲਸਾ ਕਾਲਜ, ਅੰਮ੍ਰਿਤਸਰ, ੧੯੬੭, ਪੰਨਾ ੨੯੫.*

*੨੩. ਦੀ ਪੰਜਾਬ ਹੰਡਰਡ ਈਅਰ ਅਗੋ, ਵੀ. ਜੈਕਮਾਂਡਡ ਅਤੇ ਸਾਲਟੀ ਕੋਫ, ਪਟਿਆਲਾ, ੧੯੭੧, ਸਫ਼ਾ ੨੬.*

*੨੪. ਚਾਰ ਬਾਗਿ ਪੰਜਾਬ, ਪੰਨਾ ੨੯੪-੯੫.*

*੨੫. ਉਹੀ।*

*੨੬. ਸਟੇਨਬੈਕ, ਪੰਜਾਬ, ਪਟਿਆਲਾ, ੧੯੭੧, ਪੰਨਾ ੫੦, ਅੰਮ੍ਰਿਤਸਰ ਪਾਸਟ ਐਂਡ ਪਰੈਜ਼ੈਂਟ, ਵੀ.ਐਨ. ਦੱਤਾ, ਅੰਮ੍ਰਿਤਸਰ, ੧੯੪੭, ਪੰਨਾ ੧੩੧.*


■

# ਚੌਗਿਰਦੇ ਦਾ ਪ੍ਰਦੂਸ਼ਣ

*-ਸ. ਗੁਰਮੇਲ ਸਿੰਘ ਖਾਲਸਾ**

ਚੰਦ ਤੋਂ ਪਰਤੇ ਇਕ ਵਿਗਿਆਨੀ ਨੂੰ ਇਕ ਵਿਦਵਾਨ ਨੇ ਪੁੱਛਿਆ ਕਿ ਚੰਦ ਤੋਂ, ਤੁਹਾਨੂੰ ਸਭ ਤੋਂ ਵਧੀਆ ਚੀਜ਼ ਕਿਹੜੀ ਲੱਗੀ? ਵਿਗਿਆਨੀ ਨੇ ਇਕਦਮ ਉੱਤਰ ਦਿੱਤਾ, "ਧਰਤੀ"। ਧਰਤੀ ਇਕ ਸੁੰਦਰ ਗ੍ਰਹਿ ਹੈ। ਧਰਤੀ ਚੰਦ ਤੋਂ ਛੇ ਗੁਣਾਂ ਵੱਡੀ ਹੈ। ਅਕਾਲ ਪੁਰਖ ਨੇ ਇਸ ਧਰਤੀ ਦੀ ਸਿਰਦਾਰੀ ਮਨੁੱਖ ਨੂੰ ਦਿੱਤੀ ਹੈ। ਗੁਰਬਾਣੀ ਦਾ ਫ਼ਰਮਾਨ ਹੈ:

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* *(ਪੰਨਾ ੩੭੪)*

ਮਨੁੱਖ ਚਾਹੇ ਤਾਂ ਇਸ ਧਰਤੀ ਨੂੰ ਹੋਰ ਸੁੰਦਰ ਬਣਾ ਸਕਦਾ ਹੈ। ਸੱਚਖੰਡ ਬਣਾ ਸਕਦਾ ਹੈ। ਬੇਗਮਪੁਰਾ ਬਣਾ ਸਕਦਾ ਹੈ। ਪਰ ਜੇ ਮੱਤ ਪੁੱਠੀ ਹੋ ਜਾਵੇ ਤਾਂ ਇਸ ਧਰਤੀ ਨੂੰ ਨਰਕ ਵਿਚ ਵੀ ਬਦਲ ਸਕਦਾ ਹੈ। ਗੁਰੂ ਜੀ ਨੇ ਇਸ ਧਰਤੀ ਨੂੰ ਦੇਗ ਵੀ ਕਿਹਾ ਹੈ:

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥* *(ਪੰਨਾ ੧੧੯੦)*

ਦੇਗ ਦੀ ਪਵਿੱਤਰਤਾ ਰੱਖਣੀ ਸਭ ਮਨੁੱਖਾਂ ਦਾ ਫਰਜ਼ ਹੈ। ਦੇਗ ਦੀ ਜਾਂ ਲੰਗਰ ਦੀ ਬਰਾਬਰ ਤੇ ਠੀਕ ਵੰਡ ਵੀ ਬਹੁਤ ਜ਼ਰੂਰੀ ਹੈ।

ਸਾਡੇ ਆਲੇ-ਦੁਆਲੇ ਜੋ ਭੀ ਸਾਡੇ 'ਤੇ ਪੁੱਠਾ-ਸਿੱਧਾ ਅਸਰ ਪਾਉਂਦਾ ਹੈ, ਇਸ ਨੂੰ ਚੌਗਿਰਦਾ ਜਾਂ ਵਾਤਾਵਰਨ ਕਹਿੰਦੇ ਹਨ। ਇਹ ਵਾਤਾਵਰਨ ਅਗਰ ਸਾਫ-ਸੁਥਰਾ ਹੋਵੇਗਾ, ਕੁਦਰਤੀ ਹੋਵੇਗਾ ਤਾਂ ਮਨੁੱਖਾ ਜੀਵਨ ਭੀ ਨਿਰਮਲ ਤੇ ਸਿਹਤਮੰਦ ਹੋਵੇਗਾ। ਵਾਹਿਗੁਰੂ ਨੇ ਇਸ ਧਰਤੀ ਦੇ ਤਾਪਮਾਨ ਨੂੰ ਠੀਕ ਰੱਖਣ ਲਈ ਇਹਦੇ ਉੱਤਰੀ ਅਤੇ ਦੱਖਣੀ ਧਰੁਵਾਂ 'ਤੇ ਭਾਰੀ ਮਾਤਰਾ ਵਿਚ ਬਰਫ ਰੱਖੀ ਹੈ। ਸਾਡੇ ਉੱਪਰ ਤਕਰੀਬਨ ੧੫ ਕਿਲੋਮੀਟਰ ਤੋਂ ੩੦ ਕਿਲੋਮੀਟਰ ਤਕ ਰੱਬ ਨੇ, ਇਸ ਧਰਤੀ ਦੇ ਜੀਵਾਂ ਦੀ ਰਾਖੀ ਲਈ ਓਜ਼ੋਨ ਹਵਾ ਦੀ ਛਤਰੀ ਤਾਣੀ ਹੈ। ਸੂਰਜ ਤੋਂ ਪੈਰਾਬੈਂਗਣੀ ਕਿਰਨਾਂ ਨਿਕਲਦੀਆਂ ਹਨ ਜੋ ਕਿ ਜੀਵਾਂ ਲਈ ਬਹੁਤ ਖ਼ਤਰਨਾਕ ਹੁੰਦੀਆਂ ਹਨ। ਇਹ ਕਿਰਨਾਂ ਅਗਰ ਸਿੱਧੀਆਂ ਧਰਤੀ 'ਤੇ ਪੈਣ (ਯਾਨੀ ਓਜ਼ੋਨ ਛਤਰੀ ਨਾ ਹੋਵੇ) ਤਾਂ ਧਰਤੀ 'ਤੇ ਜੀਵਨ ਨਹੀਂ ਹੋਵੇਗਾ। ਸਭ ਕੁਝ ਸੜ-ਭੁੱਜ ਜਾਏਗਾ। ਓਜ਼ੋਨ ਦੀ ਛਤਰੀ ਇਨ੍ਹਾਂ ਕਿਰਨਾਂ ਨੂੰ ਰੋਕ ਲੈਂਦੀ ਹੈ। ਇਸੇ ਕਾਰਨ ਧਰਤੀ 'ਤੇ ਜੀਵਨ ਹੈ। ਦਰਅਸਲ ਆਕਸੀਜਨ ਹਵਾ ਮਨੁੱਖ ਦੀ ਜ਼ਿੰਦਗੀ ਹੈ। ਇਹ ਅੰਮ੍ਰਿਤ ਹੈ। ਇਹੀ ਆਕਸੀਜਨ ਉੱਪਰ ਜਾ ਕੇ ਸੂਰਜ ਦੀਆਂ

** ਗਿਆਸਪੁਰ, ਲੁਧਿਆਣਾ। ਮੋ: ੯੯੧੪੭-੦੧੪੬੯*

ਪੈਰਾਬੈਂਗਣੀ ਕਿਰਨਾਂ ਨਾਲ ਕ੍ਰਿਆ ਕਰ ਕੇ ਇਕ ਜ਼ਹਿਰੀਲਾ ਰੂਪ ਧਾਰਨ ਕਰ ਲੈਂਦੀ ਹੈ। ਇਸੇ ਨੂੰ ਓਜ਼ੋਨ ਕਿਹਾ ਜਾਂਦਾ ਹੈ। ਤਾਂ ਹੀ ਤਾਂ ਗੁਰੂ ਜੀ ਨੇ ਫ਼ਰਮਾਇਆ ਹੈ:

– *ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥* *(ਪੰਨਾ ੧੧੭੨)*

– *ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥* *(ਪੰਨਾ ੫੨੫)*

ਇਸ ਓਜ਼ੋਨ ਵਿਚ ਮਨੁੱਖ ਜ਼ਿੰਦਾ ਨਹੀਂ ਰਹਿ ਸਕਦਾ। ਬੇਸ਼ੱਕ ਇਹ ਓਜ਼ੋਨ ਆਕਸੀਜਨ ਦੀ ਬਣੀ ਹੈ। ਆਕਸੀਜਨ ਦੀ ਤੀਹਰੀ ਤਹਿ ਹੈ। ਇਹੀ ਓਜ਼ੋਨ ਧਰਤੀ ਦੀ ਛਤਰੀ ਦਾ ਕੰਮ ਕਰਦੀ ਹੈ ਅਤੇ ਜੀਵਾਂ ਦੀ ਰਖਵਾਲੀ ਕਰਦੀ ਹੈ।

ਬੀ.ਬੀ.ਸੀ. ਨੇ ੨ ਅਕਤੂਬਰ ੧੯੯੯ ਨੂੰ ਦੱਸਿਆ ਸੀ ਕਿ ਬਹੁਤ ਵੱਡਾ ਬਰਫ ਦਾ ਤੋਦਾ (ਪਹਾੜ), ਜੋ ਕਿ ਅਮਰੀਕਾ, ਨਿਊਯਾਰਕ ਦੇ ਮਨਹੱਟਨ ਟਾਪੂ ਤੋਂ ਵੀ ਲੱਗਭਗ ੨੨ ਗੁਣਾ ਵੱਡਾ ਹੈ, ਐਂਟਾਰਕਟਿਕਾ ਤੋਂ ਵੱਖ ਹੋ ਗਿਆ ਅਤੇ ਦੱਖਣੀ ਅਮਰੀਕਾ ਵੱਲ ਨੂੰ ਵਧ ਰਿਹਾ ਹੈ। ਇਹ ਦੱਖਣੀ ਅਮਰੀਕਾ ਨਾਲ ਟਕਰਾ ਸਕਦਾ ਹੈ ਜਾਂ ਇਸ ਦੇ ਕੁਝ ਭਾਗਾਂ ਨੂੰ ਡੁਬੋ ਸਕਦਾ ਹੈ। ਇਸ ਤੋਂ ਸਪੱਸ਼ਟ ਹੈ ਕਿ ਵਿਸ਼ਵ ਤਾਪਮਾਨ ਵਿਚ ਵਾਧਾ ਇਕ ਸੱਚਾਈ ਹੈ। ਇਸ ਦਾ ਕਾਰਨ ਇਹ ਹੈ ਕਿ ਐਂਟਾਰਕਟਿਕਾ ਉੱਪਰੋਂ ਓਜ਼ੋਨ ਦੀ ਚਾਦਰ ਜਾਂ ਛਤਰੀ ਫਟ ਗਈ ਹੈ। ਇਸ ਲਈ ਧਰਤੀ ਖ਼ਤਰੇ ਵਿਚ ਹੈ। ਜੇ ਮਨੁੱਖ ਨਾ ਸੰਭਲਿਆ ਤਾਂ ਤਬਾਹੀ ਆ ਜਾਏਗੀ।

ਓਜ਼ੋਨ ਦੀ ਸਭ ਤੋਂ ਵੱਡੀ ਦੁਸ਼ਮਣ ਹੈ ਕਲੋਰੀਨ ਜੋ ਕਿ ਸਾਡੇ ਫਰਿਜ਼, ਏ.ਸੀ., ਵਿਆਹ-ਸ਼ਾਦੀਆਂ 'ਤੇ ਝੱਗ ਛੱਡਣ ਵਾਲੇ ਪਦਾਰਥ, ਪਲਾਸਟਿਕ ਦੀ ਫੋਮ ਬਣਾਉਣ ਵਾਲੇ ਕਾਰਖਾਨੇ ਅਤੇ ਜਵਾਲਾਮੁਖੀ ਫਟਣ ਨਾਲ ਇਕ ਗੈਸ ਕਲੋਰੋਫਲੋਰੋ ਕਾਰਬਨ ਨਿਕਲਦੀ ਹੈ। ਇਸ ਨੂੰ ਸੀ.ਐਫ.ਸੀ. ਕਹਿੰਦੇ ਹਨ। ਜਦੋਂ ਇਹ ਸੀ.ਐਫ.ਸੀ. ਸੂਰਜ ਦੀਆਂ ਪੈਰਾਬੈਂਗਣੀ ਕਿਰਨਾਂ ਨਾਲ ਮਿਲਦੀ ਹੈ ਤਾਂ ਇਹ ਕਲੋਰੀਨ ਵਿਚ ਬਦਲ ਜਾਂਦੀ ਹੈ। ਇਹੀ ਕਲੋਰੀਨ ਓਜ਼ੋਨ ਪੱਟੀ ਨੂੰ ਬੋਦਾ ਕਰ ਦਿੰਦੀ ਹੈ। ਸੀ.ਐਫ.ਸੀ. ਦਾ ਇਕ ਅਣੂ, ਓਜ਼ੋਨ ਦੇ ਇਕ ਲੱਖ ਅਣੂਆਂ ਦਾ ਖ਼ਾਤਮਾ ਕਰ ਦਿੰਦਾ ਹੈ। ਅਗਰ ਅਸੀਂ ਕੇਵਲ ਸੀ.ਐਫ.ਸੀ. ਨੂੰ ਹੀ ਰੋਕ ਲਈਏ ਤਾਂ ਵੀ ਸਾਡੀ ਓਜ਼ੋਨ ਪੱਟੀ ਬਚ ਜਾਵੇਗੀ ਅਤੇ ਮਨੁੱਖਾ ਜੀਵਨ ਭੀ ਖੁਸ਼ਹਾਲ ਹੋ ਜਾਵੇਗਾ। ਬਰਫ ਦਾ ਤੋਦਾ (ਪਹਾੜ) ਖਿਸਕਣ ਦਾ ਦੂਸਰਾ ਕਾਰਨ ਹੈ ਵਾਤਾਵਰਨ ਵਿਚ ਕਾਰਬਨ ਡਾਈਔਕਸਾਈਡ ਦਾ ਵਧਣਾ। ਅਗਰ ਇਸੇ ਤਰ੍ਹਾਂ ਬਰਫ ਦੇ ਤੋਦੇ ਖਿਸਕਣ ਲੱਗ ਪੈਣ ਤਾਂ ਧਰਤੀ ਦਾ ਬਹੁਤ ਸਾਰਾ ਹਿੱਸਾ ਰੇਗਿਸਤਾਨ ਵਿਚ ਬਦਲ ਜਾਏਗਾ ਤੇ ਬਾਕੀ ਥਾਵਾਂ 'ਤੇ ਹੜ੍ਹ ਵਰਗੀ ਹਾਲਤ ਹੋ ਜਾਵੇਗੀ। ਸਾਨੂੰ ਤਾਂ ਸ਼ਾਇਦ ਇਤਨਾ ਨੁਕਸਾਨ ਨਾ ਹੋਵੇ ਪਰ ਆਉਣ ਵਾਲੀਆਂ ਨਸਲਾਂ ਜ਼ਰੂਰ ਸੰਕਟ ਵਿਚ ਫਸ ਜਾਣਗੀਆਂ ਜਿਸ ਦੇ ਜ਼ਿੰਮੇਵਾਰ ਅਸੀਂ ਹੋਵਾਂਗੇ। ਸਾਨੂੰ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ ਕਾਰਬਨ ਡਾਈਔਕਸਾਈਡ ਨਿਕਲਣ ਦੇ ਕਾਰਨਾਂ 'ਤੇ ਰੋਕ ਲਾਉਣੀ ਪਵੇਗੀ।

੧੩-੩-੨੦੦੯ ਈ. ਨੂੰ ਬੀ.ਬੀ.ਸੀ. ਨੇ ਦਿਖਾਇਆ ਕਿ ਵਿਗਿਆਨੀਆਂ ਨੇ ਨਾਰਵੇ ਦੇ ਸਮੁੰਦਰ ਵਿਚ ਇਕ ਬਹੁਤ ਵੱਡਾ ਪਲਾਂਟ ਲਗਾਇਆ ਹੈ, ਜਿਹੜਾ ਕਿ ਵਾਯੂਮੰਡਲ ਵਿੱਚੋਂ ਕਾਰਬਨ ਡਾਈਔਕਸਾਈਡ ਖਿੱਚ ਕੇ ਉਸ ਨੂੰ ਜਮਾ ਕੇ ਗੋਲੇ ਬਣਾ ਸਮੁੰਦਰ ਵਿਚ ਗਰਕ ਕਰ ਰਹੇ ਹਨ। ਐਨਟਾਰਟਿਕਾ ਵਿਚ ਗਲੇਸ਼ੀਅਰਾਂ ਨੂੰ (ਬਰਫ ਦੇ ਤੋਦਿਆਂ ਨੂੰ) ਪਲਾਸਟਿਕ ਨਾਲ ਢੱਕਿਆ ਜਾ ਰਿਹਾ ਹੈ ਇਸ ਨਾਲ ਬਰਫ ਦੇ ਤੋਦਿਆਂ ਨੂੰ ਪਿਘਲਣ ਤੋਂ ਬਚਾਇਆ ਜਾ ਸਕੇਗਾ ਅਤੇ ਧਰਤੀ ਦਾ ਤਾਪਮਾਨ ਠੀਕ ਰਹਿ ਸਕਦਾ ਹੈ। ਬੇਸ਼ੱਕ ਵਿਗਿਆਨੀ ਆਪਣੀ ਸ਼ਕਤੀ ਤੋਂ ਵੱਧ ਕਰ ਰਹੇ ਹਨ। ਪਰ ਸੰਸਾਰ ਦੇ ੬ ਅਰਬ ਤੋਂ ਵੀ ਵੱਧ ਲੋਕਾਂ ਨੂੰ ਆਪਣੀ-ਆਪਣੀ ਪੱਧਰ 'ਤੇ ਵੀ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਵਿਦਵਾਨਾਂ ਅਤੇ ਮੀਡੀਏ ਦਾ ਫਰਜ਼ ਬਣਦਾ ਹੈ ਕਿ ਲੋਕਾਂ ਨੂੰ ਜਾਣਕਾਰੀ ਦੇਣ। ਸਕੂਲ ਪੱਧਰ 'ਤੇ ਅਧਿਆਪਕਾਂ ਨੂੰ ਵੀ ਚਾਹੀਦਾ ਹੈ ਕਿ ਬੱਚਿਆਂ ਨੂੰ ਸ਼ੁਰੂ ਤੋਂ ਹੀ ਪ੍ਰਦੂਸ਼ਣ ਘੱਟ ਕਰਨ ਦੇ ਉਪਾਵਾਂ ਦੀ ਜਾਣਕਾਰੀ ਦੇਣ। ਅਸੀਂ ਘਰਾਂ ਵਿਚ ਪਥਰਾਟ ਕੋਲੇ ਦੀ ਵਰਤੋਂ ਘੱਟ ਕਰੀਏ। ਕਾਰਾਂ, ਸਕੂਟਰਾਂ ਤੇ ਮੋਟਰ ਸਾਈਕਲਾਂ ਦੀ ਵਰਤੋਂ ਘੱਟ ਕਰੀਏ। ਹਫਤੇ ਵਿਚ ਇਕ ਦਿਨ ਸਾਈਕਲ ਦੀ ਵਰਤੋਂ ਜ਼ਰੂਰ ਕਰੀਏ। ਵੱਧ ਤੋਂ ਵੱਧ ਰੁੱਖ ਲਗਾਈਏ। ਹੋਰ ਕੁਝ ਨਹੀਂ ਕਰ ਸਕਦੇ ਤਾਂ ਇਸ ਤਰ੍ਹਾਂ ਦੇ ਗੀਤ ਹੀ ਗਾਈਏ:

*ਰੁੱਖ ਲਾਉਣ ਲਈ ਰੁਖ਼ ਕਰੋ।*
*ਨਹੀਂ ਤਾਂ ਲੋਕੋ ਦੁੱਖ ਭਰੋ।*

*ਕਿਉਂਕਿ:*

*ਪੌਣ ਗੁਰੂ ਨੇ ਦਿੱਤਾ ਸਰਾਪ।*
*ਧਰਤੀ ਮਾਂ ਨੂੰ ਚੜ੍ਹਿਆ ਤਾਪ।*
*ਗੁੱਸੇ ਹੋਇਆ ਪਾਣੀ ਬਾਪ।*
*ਓਜ਼ੋਨ ਚਾਦਰ ਦਿੱਤੀ ਕਾਪ।*
*ਰੁੱਖ ਲਾਉਣ ਲਈ ਰੁਖ਼ ਕਰੋ।*
*ਨਹੀਂ ਤਾਂ ਲੋਕੋ ਦੁੱਖ ਭਰੋ।*

ਇਕ ਮਨੁੱਖ ਇਕ ਰੁੱਖ ਲਾਵੇ ਤਾਂ ਵੀ ਸੰਸਾਰ ਦਾ ਤਾਪਮਾਨ ਸਾਵਾਂ ਹੋ ਸਕਦਾ ਹੈ। ਮਨੁੱਖਾਂ ਨੂੰ ਸਿਹਤਮੰਦ ਹਵਾ, ਆਕਸੀਜਨ ਚਾਹੀਦੀ ਹੈ। ਮਨੁੱਖ ਆਕਸੀਜਨ ਲੈਂਦਾ ਹੈ ਅਤੇ ਕਾਰਬਨ ਡਾਈਔਕਸਾਈਡ ਬਾਹਰ ਕੱਢਦਾ ਹੈ। ਰੁੱਖ ਕਾਰਬਨ ਡਾਈਔਕਸਾਈਡ ਲੈਂਦੇ ਹਨ ਤੇ ਆਕਸੀਜਨ ਬਾਹਰ ਕੱਢਦੇ ਹਨ। ਇਕ ਰੁੱਖ ਇਕ ਮਨੁੱਖ ਦੇ ਸਿਧਾਂਤ ਨੂੰ ਅਪਣਾ ਕੇ ਅਸੀਂ ਆਪਣਾ ਵਾਤਾਵਰਨ ਸ਼ੁੱਧ ਰੱਖ ਸਕਦੇ ਹਾਂ। ਰੁੱਖਾਂ ਦੇ ਤਾਂ ਹੋਰ ਭੀ ਬਹੁਤ ਸਾਰੇ ਫਾਇਦੇ ਹਨ। ਰੁੱਖ ਧਰਤੀ ਦਾ ਸ਼ਿੰਗਾਰ ਹਨ। ਰੁੱਖ ਹੋਣਗੇ ਤਾਂ ਮੀਂਹ ਪਵੇਗਾ। ਧਰਤੀ ਹੇਠ ਪਾਣੀ ਜਮ੍ਹਾਂ ਹੋਵੇਗਾ। ਇਹੀ ਸਾਡਾ ਖਜ਼ਾਨਾ ਹੈ।

ਕਈ ਕਾਰਖਾਨਿਆਂ ਵਿੱਚੋਂ ਜ਼ਹਿਰੀਲੀਆਂ ਗੈਸਾਂ ਨਿਕਲਦੀਆਂ ਰਹਿੰਦੀਆਂ ਹਨ।

੧੯੮੪ ਈ. ਵਿਚ ਭੋਪਾਲ ਵਿਖੇ ਯੂਨੀਅਨ ਕਾਰਬਾਈਡ ਨਾਂ ਦੇ ਕਾਰਖਾਨੇ ਵਿੱਚੋਂ ਇਕ ਜ਼ਹਿਰੀਲੀ ਗੈਸ (ਮੀਥਾਈਲ ਆਈਸੋਸਾਇਨੇਟ) ਰਿਸ ਗਈ ਸੀ ਤਾਂ ਹਜ਼ਾਰਾਂ ਮਨੁੱਖ ਮਾਰੇ ਗਏ ਸਨ। ਬਹੁਤ ਸਾਰਿਆਂ ਨੂੰ ਭਿਆਨਕ ਬੀਮਾਰੀਆਂ ਲੱਗ ਗਈਆਂ ਸਨ। ਪੂਰੀ ਧਰਤੀ 'ਤੇ ਛੱਪਾ ਪਾਉਣ ਵਾਲੇ ਅਮੀਰ ਦੇਸ਼ ਜਾਂ ਪੂਰੀ ਧਰਤੀ 'ਤੇ ਜੱਫਾ ਪਾਉਣ ਵਾਲੇ ਅਮੀਰ ਦੇਸ਼ ਆਪਣੇ ਦੇਸ਼ ਨੂੰ ਸਾਫ-ਸੁਥਰਾ ਰੱਖਣ ਲਈ ਅਜਿਹੇ ਕਾਰਖਾਨੇ ਗਰੀਬ ਦੇਸ਼ਾਂ ਵਿਚ ਲਗਾ ਦਿੰਦੇ ਹਨ। ਘੱਟ ਤਾਂ ਸਾਡੇ ਦੇਸ਼ ਦੇ ਕਾਰਖਾਨੇਦਾਰ ਵੀ ਨਹੀਂ। ਕਰੋੜਾਂ ਲੋਕਾਂ ਦੁਆਰਾ ਪੀਤੀਆਂ ਜਾ ਰਹੀਆਂ ਬੀੜੀਆਂ/ਸਿਗਰੇਟਾਂ ਦਾ ਧੂੰਆਂ, ਕਣਕ ਝੋਨੇ ਦੀ ਪਰਾਲੀ ਨੂੰ ਜਲਾਉਣਾ, ਦੀਵਾਲੀ/ਹੋਲੀ ਮੌਕੇ ਅੰਨ੍ਹੇ ਹੋ ਕੇ ਪਟਾਕੇ ਚਲਾਉਣੇ, ਇਸ ਸਭ ਨਾਲ ਮਨੁੱਖਤਾ ਰੋਗੀ ਹੁੰਦੀ ਹੈ। ਦੀਵਾਲੀ ਦੇ ਪਟਾਕਿਆਂ ਨਾਲ ਤਾਂ ਲੰਮੇ ਸਮੇਂ ਤਕ ਦੁਰਗੰਧ ਆਉਂਦੀ ਰਹਿੰਦੀ ਹੈ। ਜਿਧਰ ਜਾਓ ਹਸਪਤਾਲ ਮਰੀਜ਼ਾਂ ਨਾਲ ਭਰੇ ਪਏ ਹਨ। ਜ਼ਿਆਦਾਤਰ ਦਾ ਕਾਰਨ ਪ੍ਰਦੂਸ਼ਣ ਹੈ।

ਹੁਣ ਤਾਂ ਤੇਜ਼ਾਬੀ ਮੀਂਹ ਵੀ ਪੈਣ ਲੱਗ ਪਏ ਹਨ। ਕਾਰਖਾਨਿਆਂ ਵਿੱਚੋਂ ਸਲਫਰ ਡਾਈਔਕਸਾਈਡ, ਨਾਈਟ੍ਰੋਜਨ ਔਕਸਾਈਡ ਗੈਸਾਂ ਨਿਕਲਦੀਆਂ ਹਨ ਜਿਹੜੀਆਂ ਕਿ ਉੱਪਰ ਜਾ ਕੇ ਠੰਡੀਆਂ ਹੋ ਕੇ ਤੇਜ਼ਾਬੀ ਤੁਪਕਿਆਂ ਦਾ ਰੂਪ ਧਾਰਨ ਕਰ ਲੈਂਦੀਆਂ ਹਨ। ਇਸੇ ਨੂੰ ਤੇਜ਼ਾਬੀ ਮੀਂਹ ਕਿਹਾ ਜਾਂਦਾ ਹੈ। ਇਸ ਨਾਲ ਸਾਡੀਆਂ ਇਮਾਰਤਾਂ, ਅਤੇ ਨਦੀਆਂ ਤੇ ਝੀਲਾਂ ਦੇ ਜੀਵਾਂ ਨੂੰ ਨੁਕਸਾਨ ਪਹੁੰਚਦਾ ਹੈ। ਸਾਡੀਆਂ ਫਸਲਾਂ ਨੂੰ ਨੁਕਸਾਨ ਪਹੁੰਚਦਾ ਹੈ। ਬਹੁਤ ਸਾਰੇ ਜਾਨਵਰਾਂ ਦੇ ਅਲੋਪ ਹੋਣ ਦਾ ਕਾਰਨ ਇਹ ਤੇਜ਼ਾਬੀ ਮੀਂਹ ਹੀ ਹੁੰਦਾ ਹੈ।

ਮਨੁੱਖਾਂ ਨੂੰ ਪੀਣ ਵਾਲਾ ਸਾਫ ਪਾਣੀ ਨਹੀਂ ਮਿਲਦਾ। ਗੰਦਾ ਪਾਣੀ ਪੀਣ ਨਾਲ ਹੈਜ਼ਾ, ਟਾਈਫਾਈਡ ਅਤੇ ਪੀਲੀਆ ਆਦਿ ਦੀਆਂ ਬੀਮਾਰੀਆਂ ਆਮ ਹੋ ਗਈਆਂ ਹਨ। ਪਿੰਡਾਂ ਦੇ ਛੱਪੜਾਂ ਵਿਚ ਖੇਤਾਂ ਦੀਆਂ ਜ਼ਹਿਰੀਲੀਆਂ ਦਵਾਈਆਂ, ਕੀੜੇਮਾਰ ਦਵਾਈਆਂ ਆਦਿ ਨਾਲ ਛੱਪੜਾਂ ਦਾ ਪਾਣੀ ਗੰਦਾ ਤੇ ਜ਼ਹਿਰੀਲਾ ਹੋ ਗਿਆ ਹੈ। ਪਹਿਲਾਂ ਛੱਪੜਾਂ ਵਿਚ ਕੱਛੂ, ਡੱਡੂ ਆਮ ਹੁੰਦੇ ਸਨ। ਉਹ ਸਭ ਖ਼ਤਮ ਹੋ ਗਏ ਹਨ। ਰੁੱਖਾਂ ਦੀ ਧੜਾਧੜ ਕਟਾਈ ਹੋਣ ਕਰ ਕੇ ਸਾਵਣ ਦੀਆਂ ਝੜੀਆਂ ਖ਼ਤਮ ਹੋ ਗਈਆਂ ਹਨ। ਟੋਭੇ-ਛੱਪੜ ਸੁੱਕ ਗਏ ਹਨ। ਅੱਜ ਤੋਂ ਪੰਜਾਹ ਸਾਲ ਪਹਿਲਾਂ ਪਿੰਡਾਂ ਦੇ ਛੱਪੜਾਂ ਵਿਚ ਬੱਚੇ ਨਹਾ ਲੈਂਦੇ ਸਨ। ਪਸ਼ੂ ਪਾਣੀ ਪੀ ਲੈਂਦੇ ਸਨ। ਅੱਜ ਉਨ੍ਹਾਂ ਹੀ ਛੱਪੜਾਂ ਦੇ ਪਾਣੀ ਨਾਲ ਡੰਗਰ ਬੀਮਾਰ ਹੋ ਜਾਂਦੇ ਹਨ। ਅੱਜ ਦੇ ਛੱਪੜਾਂ-ਟੋਭਿਆਂ ਦਾ ਪਾਣੀ ਮਨੁੱਖੀ ਸਰੀਰ 'ਤੇ ਚੰਬਲ ਤੇ ਖਾਰਸ਼ ਪੈਦਾ ਕਰਦਾ ਹੈ। ਪੂਰਬੀ ਪ੍ਰਾਂਤਾਂ ਦੇ ਲੋਕ ਛਟ ਦਾ ਤਿਉਹਾਰ ਮਨਾਉਂਦੇ ਹਨ। ਇਸ ਦਿਨ ਪੰਜਾਬ ਦੀਆਂ ਨਹਿਰਾਂ ਵਿਚ ਬੇਹਿਸਾਬਾ ਗੰਦ ਸੁੱਟਿਆ ਜਾਂਦਾ ਹੈ। ਇਹ ਨਜ਼ਾਰਾ ਅਗਰ ਕਿਸੇ ਨੇ ਦੇਖਣਾ ਹੋਵੇ ਤਾਂ ਛੱਟ ਤੋਂ ਦੂਸਰੇ ਦਿਨ ਲੁਧਿਆਣੇ ਲਾਗੇ ਵਗਦੀ ਸਿਧਵਾਂ ਨਹਿਰ ਵਿਚ ਵੇਖਿਆ ਜਾ ਸਕਦਾ ਹੈ।

ਸ਼ਹਿਰਾਂ ਵਿਚ ਸੀਵਰੇਜ ਦਾ ਗੰਦਾ ਪਾਣੀ ਆਮ ਦੇਖਿਆ ਜਾਂਦਾ ਹੈ। ਸੀਵਰੇਜ ਬੰਦ ਹੋਣ ਕਰ ਕੇ ਇਹ ਪਾਣੀ ਸੜਕਾਂ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ। ਸੀਵਰੇਜ ਬੰਦ ਹੋਣ ਦਾ ਕਾਰਨ : ਸੀਵਰੇਜ ਠੀਕ ਤਰ੍ਹਾਂ ਨਾ ਬਣਾਈ ਹੋਵੇ, ਮਿਆਰੀ ਪਾਈਪ ਆਦਿ ਨਾ ਪਾਏ ਗਏ ਹੋਣ। ਸਾਡੀ ਸਾਰਿਆਂ ਦੀ ਅਗਿਆਨਤਾ ਕਾਰਨ ਸੀਵਰੇਜ ਵਿਚ ਪਲਾਸਟਿਕ ਦੇ ਲਿਫਾਫੇ, ਬੱਚਿਆਂ ਦੇ ਹੱਗੀ ਪੈਡ ਅਤੇ ਰਬੜ ਪਲਾਸਟਿਕ ਦੀਆਂ ਹੋਰ ਵਸਤਾਂ ਦੇ ਜਾਣ ਕਾਰਨ ਸੀਵਰੇਜ ਬੰਦ ਹੋ ਜਾਂਦੀ ਹੈ। ਪਲਾਸਟਿਕ ਅਤੇ ਰਬੜ ਗਲਦਾ ਨਹੀਂ। ਕਾਰਪੋਰੇਸ਼ਨ ਵਾਲੇ ਸੀਵਰੇਜ ਦੀ ਸਫਾਈ ਕਰਨ ਵਾਲੀਆਂ ਮਸ਼ੀਨਾਂ ਆਦਿ ਲੈ ਕੇ ਆਉਂਦੇ ਹਨ। ਸੜਕ ਦੇ ਵਿਚਕਾਰ ਮਸ਼ੀਨਾਂ ਵੀ ਚੱਲਦੀਆਂ ਰਹਿੰਦੀਆਂ ਹਨ ਤੇ ਲੋਕ ਵੀ ਚੱਲਦੇ ਰਹਿੰਦੇ ਹਨ। ਕਦੇ-ਕਦੇ ਸੀਵਰੇਜ 'ਚੋਂ ਨਿਕਲਿਆ ਗੰਦ ਲੋਕਾਂ 'ਤੇ ਵੀ ਪੈ ਜਾਂਦਾ ਹੈ। ਗੱਡੀਆਂ, ਮੋਟਰਾਂ ਵਾਲੇ ਉਸ ਗੰਦ ਨੂੰ ਮਿੱਧਦੇ ਰਹਿੰਦੇ ਹਨ। ਸੜਕ ਦੇ ਵਿਚਕਾਰ ਗੰਦ ਦਾ ਢੇਰ ਲੱਗਾ ਹੁੰਦਾ ਹੈ। ਮਸ਼ੀਨ ਵੀ ਉਥੇ ਹੀ ਖੜ੍ਹੀ ਹੁੰਦੀ ਹੈ। ਲੋਕ ਲੰਘਦੇ ਕਰਦੇ ਉਸ ਢੇਰ ਨੂੰ ਖਿੰਡਾ ਦਿੰਦੇ ਹਨ। ਗੰਦ ਸੁੱਕ ਜਾਂਦਾ ਹੈ, ਧੂੜ ਬਣ ਜਾਂਦੀ ਹੈ; ਜੋ ਸਾਹ ਰਾਹੀਂ ਲੋਕਾਂ ਦੇ ਅੰਦਰ ਜਾਂਦੀ ਹੈ, ਅੱਖਾਂ ਵਿਚ ਪੈਂਦੀ ਹੈ। ਗੱਡੀਆਂ, ਮੋਟਰਾਂ ਵਾਲੇ ਸਾਰੇ ਢੇਰ ਨੂੰ ਉਡਾ ਕੇ ਲੋਕਾਂ ਦੇ ਘਰਾਂ ਵਿਚ ਪਹੁੰਚਾ ਦਿੰਦੇ ਹਨ। ਇਹ ਨਜ਼ਾਰਾ ਵੱਡੇ ਸ਼ਹਿਰਾਂ ਦੇ ਉਨ੍ਹਾਂ ਇਲਾਕਿਆਂ ਵਿਚ ਦੇਖਣ ਨੂੰ ਮਿਲਦਾ ਹੈ, ਜਿੱਥੇ ਗਰੀਬਾਂ ਤੇ ਅਨਪੜ੍ਹਾਂ ਦੀ ਅਬਾਦੀ ਜ਼ਿਆਦਾ ਹੁੰਦੀ ਹੈ। ਇਸ ਨਾਲ ਮਨੁੱਖਤਾ ਰੋਗੀ ਹੁੰਦੀ ਹੈ। ਇਸ ਨੂੰ ਸਿੱਧਾ ਹੀ ਗੰਦਗੀ ਖਾਣੀ ਵੀ ਕਹਿ ਸਕਦੇ ਹਾਂ। ਅਗਰ ਅਸੀਂ ਸਾਰੇ ਰਲ ਕੇ ਸੀਵਰੇਜ ਪਾਉਣ ਵਾਲਿਆਂ ਤੋਂ ਠੀਕ ਤਰ੍ਹਾਂ ਨਾਲ ਸੀਵਰੇਜ ਪੁਆ ਲਈਏ ਅਤੇ ਉਨ੍ਹਾਂ ਵਸਤਾਂ ਨੂੰ ਸੀਵਰੇਜ ਵਿਚ ਜਾਣੋ ਰੋਕ ਲਈਏ, ਜਿਨ੍ਹਾਂ ਨਾਲ ਸੀਵਰੇਜ ਬੰਦ ਹੋ ਜਾਂਦੇ ਹਨ ਤਾਂ ਸਾਡਾ ਸਾਰਿਆਂ ਦਾ ਭਲਾ ਹੋਵੇਗਾ, ਸਰਬੱਤ ਦਾ ਭਲਾ ਹੋਵੇਗਾ। ਸ਼ਹਿਰਾਂ ਦੇ ਗੰਦੇ ਨਾਲੇ ਮਨੁੱਖਾਂ ਲਈ ਮੁਸੀਬਤ ਬਣੇ ਹੋਏ ਹਨ। ਬੇਸ਼ੱਕ ਬਾਬਾ ਬਲਵੀਰ ਸਿੰਘ ਸੀਚੇਵਾਲ ਵਰਗੇ ਸੁਚੇਤ ਤੇ ਪਰਉਪਕਾਰੀ ਇਨ੍ਹਾਂ ਨਾਲਿਆਂ ਲਾਗੇ ਵੱਸਣ ਵਾਲੇ ਲੋਕਾਂ ਨੂੰ ਸੁਚੇਤ ਕਰ ਰਹੇ ਹਨ, ਚੇਤਨਾ ਮਾਰਚ ਆਦਿ ਕੱਢ ਰਹੇ ਹਨ। ਸਾਨੂੰ ਸਾਰਿਆਂ ਨੂੰ ਉਨ੍ਹਾਂ ਦਾ ਸਾਥ ਦੇਣਾ ਚਾਹੀਦਾ ਹੈ। ਲੋਕਾਂ ਵਿਚ ਜਾਗ੍ਰਿਤੀ ਆਉਣੀ ਬਹੁਤ ਜ਼ਰੂਰੀ ਹੈ। ਗੰਗਾ ਦਾ ਪਾਣੀ ਕਿਸੇ ਵੇਲੇ ਪਵਿੱਤਰ ਸਮਝਿਆ ਜਾਂਦਾ ਸੀ। ਗੰਗਾ ਮਨੁੱਖਾਂ ਨੂੰ ਜੀਵਨ ਦੇਣ ਵਾਲੀ ਮੰਨੀ ਜਾਂਦੀ ਸੀ। ਅੱਜ ਮਨੁੱਖਾਂ ਨੇ ਇਸ ਵਿਚ ਵੀ ਕਾਰਖਾਨਿਆਂ ਦਾ ਗੰਦਾ ਪਾਣੀ ਮਿਲਾ ਕੇ ਗੰਗਾ ਨੂੰ ਵੀ ਪਲੀਤ ਕਰ ਦਿੱਤਾ ਹੈ। ਮਨੁੱਖ ਨੇ ਤਾਂ ਸਮੁੰਦਰ ਨੂੰ ਵੀ ਨਹੀਂ ਬਖਸ਼ਿਆ। ਸਮੁੰਦਰ ਵਿਚ ਜਹਾਜ਼ਾਂ ਦਾ ਗੰਦ-ਮੰਦ ਅਤੇ ਕਾਲਾ ਤੇਲ ਸੁੱਟ ਕੇ ਸਮੁੰਦਰੀ ਜੀਵਾਂ ਨੂੰ ਵੀ ਖ਼ਤਰੇ ਵਿਚ ਪਾ ਦਿੱਤਾ ਹੈ। ਇਹ ਸਭ ਮਨੁੱਖਾਂ ਦੀ ਬੇਸਮਝੀ ਅਤੇ ਅੰਨ੍ਹੇ ਲਾਲਚ ਕਾਰਨ ਹੀ ਹੋ ਰਿਹਾ ਹੈ। ਇਹ ਸਭ ਪਾਪ ਹੈ ਅਤੇ ਮਾਇਆ ਇਕੱਠੀ ਕਰਨ ਵਾਸਤੇ ਹੀ ਇਹ ਪਾਪ ਹੋ ਰਹੇ ਹਨ ਜਦਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਹੈ:

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥* *(ਪੰਨਾ ੪੧੭)*

ਅਸੀਂ ਆਪਣੇ-ਆਪ ਨੂੰ ਮਨੁੱਖ ਅਖਵਾਉਣ ਵਾਲਿਆਂ ਨੇ ਤਾਂ ਧਰਤੀ ਮਾਂ ਦੀ ਮਿੱਟੀ ਭੀ ਪਲੀਤ ਕਰ ਦਿੱਤੀ ਹੈ। ਇਸ ਵਿਚ ਰਸਾਇਣਕ ਖਾਦਾਂ ਅਤੇ ਕੀਟਨਾਸ਼ਕ ਮਿਲਾ ਕੇ, ਧਰਤੀ ਮਾਂ ਨੂੰ ਬਾਂਝ ਕਰ ਦਿੱਤਾ ਹੈ, ਇਸ ਨੂੰ ਨਸ਼ਈ ਬਣਾ ਲਿਆ ਹੈ। ਧਰਤੀ ਵਿਚ ਰਸਾਇਣਕ ਖਾਦਾਂ ਪਾਵਾਂਗੇ ਤਾਂ ਹੀ ਕੋਈ ਉਪਜ ਹੋਵੇਗੀ ਨਹੀਂ ਤਾਂ ਬੰਜਰ ਹੀ ਹੈ। ਕੀੜੇਮਾਰ ਦਵਾਈਆਂ ਨਾਲ ਅਸੀਂ ਧਰਤੀ ਦੇ ਉਹ ਕੀੜੇ ਭੀ ਮਾਰ ਦਿੱਤੇ ਹਨ, ਜਿਨ੍ਹਾਂ ਨਾਲ ਧਰਤੀ ਦੀ ਉਪਜਾਊ ਸ਼ਕਤੀ ਵਧਦੀ ਸੀ, ਜਿਵੇਂ ਗੰਡੋਏ ਆਦਿ। ਲੱਗਦਾ ਹੈ ਕਿ ਮਨੁੱਖਾਂ ਨੂੰ ਧਰਤੀ ਸੰਵਾਰਨ ਦੀ ਕੋਈ ਫਿਕਰ ਹੀ ਨਹੀਂ। ਗੱਲਾਂ ਸੁਣਨ ਨੂੰ ਮਿਲਦੀਆਂ ਹਨ ਕਿ ਮਨੁੱਖ ਨੇ ਅਜਿਹੇ ਭਿਆਨਕ ਬੰਬ ਬਣਾ ਲਏ ਹਨ, ਜਿਹੜੇ ਕਿ ਇਸ ਧਰਤੀ ਨੂੰ ਕਈ ਵਾਰ ਤਬਾਹ ਕਰ ਸਕਦੇ ਹਨ। ਅਗਰ ਮਨੁੱਖਾਂ ਦੀ ਇਹੀ ਸ਼ਕਤੀ ਧਰਤੀ ਸੰਵਾਰਨ 'ਤੇ ਲੱਗਦੀ ਤਾਂ ਧਰਤੀ ਨੇ ਹੁਣ ਤਕ ਸੱਚਖੰਡ ਬਣ ਜਾਣਾ ਸੀ, ਬੇਗਮਪੁਰਾ ਬਣ ਜਾਣਾ ਸੀ। ਇਹ ਤਾਂ ਸਵਰਗ ਤੋਂ ਵੀ ਸੁਹਣੀ ਹੋ ਜਾਣੀ ਸੀ। ਬਹੁਤਿਆਂ ਮਨੁੱਖਾਂ ਦੀ ਬਹੁਤੀ ਸ਼ਕਤੀ ਤਾਂ ਇਕ ਦੂਜੇ ਨੂੰ ਥੱਲੇ ਲਾਉਣ 'ਤੇ ਹੀ ਖਰਚ ਹੋਈ ਜਾਂਦੀ ਹੈ।

ਇਕ ਵਾਰ ਨਹੁੰ-ਮਾਸ ਦੇ ਰਿਸ਼ਤੇ ਵਾਲੇ ਦੋ ਦੋਸਤ ਆਪਸ ਵਿਚ ਇਕ-ਦੂਜੇ ਨੂੰ ਆਪੋ-ਆਪਣਾ ਸੁਪਨਾ ਸੁਣਾਉਣ ਲੱਗੇ। ਪਹਿਲਾਂ ਮਾਸ ਸੁਣਾਉਣ ਲੱਗਿਆ ਕਿ ਇਕ ਵਾਰ ਆਪਾਂ ਦੋਨੋਂ ਸੈਰ ਕਰਨ ਜਾ ਰਹੇ ਸੀ। ਗੱਲਾਂ ਕਰਦੇ-ਕਰਦੇ ਕਾਫੀ ਅੱਗੇ ਨਿਕਲ ਗਏ। ਹਨ੍ਹੇਰਾ ਹੋ ਗਿਆ। ਦਿਖਾਈ ਕੁਝ ਨਹੀਂ ਸੀ ਦੇ ਰਿਹਾ। ਅੱਗੇ ਦੋ ਟੋਏ ਆਏ, ਆਪਾਂ ਦੋਨੋਂ ਉਨ੍ਹਾਂ ਟੋਇਆਂ ਵਿਚ ਡਿੱਗ ਪਏ। ਖੁਸ਼ੀ ਵਾਲੀ ਗੱਲ ਇਹ ਹੋਈ ਕਿ ਜਿਸ ਟੋਏ ਵਿਚ ਮੈਂ ਡਿੱਗਿਆ, ਉਸ ਵਿਚ ਅੰਮ੍ਰਿਤ ਸੀ ਅਤੇ ਜਿਸ ਵਿਚ ਤੂੰ ਡਿੱਗਿਆ ਉਸ ਵਿਚ ਗੰਦਗੀ ਭਰੀ ਸੀ। ਮਾਸ ਦੇ ਰਖਵਾਲੇ ਨਹੁੰ ਨੇ ਆਪਣਾ ਸੁਪਨਾ ਸੁਣਾਉਣਾ ਸ਼ੁਰੂ ਕੀਤਾ। ਕਹਿੰਦਾ, 'ਬਈ ਟੋਇਆਂ ਤਕ ਤਾਂ ਠੀਕ ਮੈਨੂੰ ਭੀ ਸੁਪਨਾ ਇਵੇਂ ਹੀ ਆਇਆ, ਪਰ ਮੈਨੂੰ ਥੋੜ੍ਹਾ ਅੱਗੇ ਤਕ ਵੀ ਆਇਆ। ਜਾਣੀ, ਆਪਾਂ ਉਨ੍ਹਾਂ ਟੋਇਆਂ 'ਚੋਂ ਨਿਕਲ ਕੇ ਇਕ ਦੂਜੇ ਨੂੰ ਚੱਟਣ ਲੱਗ ਪਏ।' ਕਹਿਣ ਤੋਂ ਭਾਵ ਸਾਰਿਆਂ ਦਾ ਤਾਂ ਪਤਾ ਨਹੀਂ, ਪਰ ਬਹੁਤੇ ਮਨੁੱਖਾਂ ਦਾ ਨਿਸ਼ਾਨਾ ਹੀ ਜਿਵੇਂ ਇਕ ਦੂਜੇ ਨੂੰ ਥੱਲੇ ਲਾਉਣ ਦਾ ਹੀ ਹੋਵੇ। ਸਕੂਲਾਂ ਵਿਚ ਵਿੱਦਿਆ ਪੜ੍ਹਾਉਣ ਵਾਲਿਆਂ ਵਿਚ ਵੀ ਕਮੀ ਲੱਗਦੀ ਹੈ। ਮਨੁੱਖਤਾ ਦੀ ਭਲਾਈ ਵਾਲੀ ਠੀਕ ਵਿੱਦਿਆ ਬੱਚਿਆਂ ਨੂੰ ਨਹੀਂ ਦਿੱਤੀ ਜਾਂਦੀ। ਅੱਜਕਲ੍ਹ ਸਭ ਤੋਂ ਹੁਸ਼ਿਆਰ ਬੱਚਿਆਂ ਨੂੰ ਹੀ ਡਾਕਟਰੀ ਦੀ ਪੜ੍ਹਾਈ ਲਈ ਚੁਣਿਆ ਜਾਂਦਾ ਹੈ। ਜਦੋਂ ਉਹ ਡਾਕਟਰ ਬਣ ਕੇ ਨਿਕਲਦੇ ਹਨ ਅਤੇ ਆਪਣਾ ਕਲੀਨਿਕ ਖੋਲ੍ਹਦੇ ਹਨ ਤਾਂ ਕੀ ਦੇਖਦੇ ਹਾਂ ਕਿ ਉਹ ਆਪਣੇ ਕਲੀਨਿਕ ਦੇ ਗੰਦ ਨੂੰ ਬਾਹਰ ਖੁੱਲ੍ਹੇ ਵਿਚ ਹੀ ਸੁਟਵਾ ਦਿੰਦੇ ਹਨ। ਇਸ ਗੰਦ ਵਿਚ ਮਰੀਜ਼ਾਂ ਦੇ ਕੀਤੇ ਅਪ੍ਰੇਸ਼ਨ ਦੇ ਅੰਗ, ਗੰਦੇ ਲਹੂ,

ਰਾਧ ਨਾਲ ਲਿੱਬੜੇ ਸੰਦ, ਪੱਟੀਆਂ ਤੇ ਰੂੰ ਆਦਿ ਬਾਹਰ ਖੁੱਲ੍ਹੇ ਵਿਚ ਪਏ ਹੁੰਦੇ ਹਨ। ਭਿਆਨਕ ਬੀਮਾਰੀਆਂ ਦਾ ਕਾਰਨ ਬਣਦੇ ਹਨ। ਇਹ ਤਾਂ ਸਾਡੇ (ਸਾਰੇ ਤਾਂ ਨਹੀਂ) ਕਈ ਹੁਸ਼ਿਆਰ ਵਿਦਿਆਰਥੀਆਂ ਦੀ ਇਕ ਉਦਾਹਰਣ ਹੈ।

ਸਾਡੇ ਸ਼ਹਿਰ ਲੁਧਿਆਣੇ ਵਿਖੇ ਇਕ ਮਿੱਲ ਵਾਲਿਆਂ ਨੇ ੩੦ ਸਾਲ ਤਕ ਦੱਬ ਕੇ ਧੂੰਆਂ ਛੱਡਿਆ। ਉਨ੍ਹਾਂ ਖੂਬ ਪੈਸਾ ਕਮਾਇਆ। ਉਸ ਮਿਲ ਦੇ ਆਲੇ-ਦੁਆਲੇ ਦਸ-ਦਸ ਕਿਲੋਮੀਟਰ ਤਕ ਰਾਖ਼ ਜਾਂਦੀ ਸੀ। ਬਹੁਤ ਲੋਕ ਬੀਮਾਰ ਹੋਏ, ਜਿਹੜੇ ਅੱਜ ਤਕ ਵੀ ਬੀਮਾਰ ਹਨ। ਇਹ ਵੱਡੇ ਲੋਕਾਂ ਦੀਆਂ ਗੱਲਾਂ ਹਨ। ਜਿਵੇਂ ਅੱਜਕਲ੍ਹ ਕਈ ਵਿਕਸਤ ਦੇਸ਼ਾਂ ਨੇ ਰੱਜ ਕੇ ਵਾਤਾਵਰਨ ਵਿਚ ਕਾਰਬਨ ਡਾਈਔਕਸਾਈਡ ਛੱਡੀ ਪਰੰਤੂ ਅੱਜ ਉਹੀ ਦੇਸ਼ ਗਲੋਬਲ ਵਾਰਮਿੰਗ ਰੋਕਣ ਦੀਆਂ ਹਦਾਇਤਾਂ ਵਿਕਾਸ ਕਰ ਰਹੇ ਦੇਸ਼ਾਂ ਨੂੰ ਦੇ ਰਹੇ ਹਨ। ਬੇਸ਼ੱਕ ਇਹ ਵਿਕਸਤ ਦੇਸ਼ਾਂ ਦੇ ਵਿਗਿਆਨੀ ਐਨਟਾਰਕਟਿਕਾ ਦੇ ਗਲੇਸ਼ੀਅਰਾਂ ਨੂੰ ਪਿਘਲਣ ਤੋਂ ਰੋਕਣ ਲਈ ਬੇਅੰਤ ਪੈਸਾ ਤੇ ਸ਼ਕਤੀ ਲਗਾ ਰਹੇ ਹਨ, ਵਾਯੂਮੰਡਲ ਵਿੱਚੋਂ ਕਾਰਬਨ ਡਾਈਔਕਸਾਈਡ ਖਿੱਚ ਕੇ ਸਮੁੰਦਰ ਵਿਚ ਗਰਕ ਕਰ ਰਹੇ ਹਨ ਪਰ ਇਹੀ ਦੂਜੇ ਪਾਸੇ ਮਨੁੱਖਾਂ ਨੂੰ ਮਾਰਨ ਲਈ ਯੂਰੇਨੀਅਮ ਬੰਬਾਂ ਦਾ ਇਸਤੇਮਾਲ ਵੀ ਕਰ ਰਹੇ ਹਨ। ੨੨ ਮਾਰਚ ੨੦੦੯ ਈ. ਨੂੰ ਟੀ.ਵੀ. ਦੀ ਖ਼ਬਰ ਤੋਂ ਪਤਾ ਲੱਗਿਆ ਕਿ ਅਮਰੀਕਾ ਨੇ ੨੦੦੧ ਤੋਂ ੨੦੦੩ ਈ. ਵਿਚਕਾਰ ਅਫਗਾਨਿਸਤਾਨ ਦੇ ਤਾਲਿਬਾਨੀਆਂ ਦੇ ਬੰਕਰਾਂ (ਛੁਪਣ-ਜਗ੍ਹਾ) ਨੂੰ ਤਬਾਹ ਕਰਨ ਲਈ ਛੇ ਹਜ਼ਾਰ ਯੂਰੇਨੀਅਮ ਯੁਕਤ ਬੰਬ ਤੇ ਮਿਜ਼ਾਇਲਾਂ ਸੁੱਟੀਆਂ ਸਨ। ਇਨ੍ਹਾਂ ਬੰਬਾਂ ਵਿਚ ਇਕ ਹਜ਼ਾਰ ਟਨ ਤੋਂ ਵੀ ਵੱਧ ਯੂਰੇਨੀਅਮ ਵਰਤੀ ਗਈ। ਇਕ ਕਿਲੋਗ੍ਰਾਮ ਯੂਰੇਨੀਅਮ ਤੋਂ ੨੫੦੦ ਕਿਲੋਗ੍ਰਾਮ ਕੋਇਲੇ ਦੀ ਊਰਜਾ ਬਰਾਬਰ ਊਰਜਾ ਮਿਲਦੀ ਹੈ। ਇਨ੍ਹਾਂ ਯੂਰੇਨੀਅਮ ਯੁਕਤ ਬੰਬਾਂ ਤੇ ਮਿਜ਼ਾਇਲਾਂ ਦਾ ਅਸਰ ਇਕ ਹਜ਼ਾਰ ਕਿਲੋਮੀਟਰ ਘੇਰੇ ਤਕ ਹੋ ਸਕਦਾ ਹੈ। ਪੰਜਾਬ ਦੇ ਫਰੀਦਕੋਟ ਤੋਂ ਅਫਗਾਨਿਸਤਾਨ ਦੀ ਦੂਰੀ ੪੦੦ ਕਿਲੋਮੀਟਰ ਹੈ। ਫਰੀਦਕੋਟ ਵਿਚ ਬਾਬਾ ਫਰੀਦ ਸਪੈਸ਼ਲ ਚਿਲਡਰਨ ਸੈਂਟਰ ਵਿਚ ਮੰਦਬੁੱਧੀ ਵਾਲੇ ਬੱਚਿਆਂ ਦਾ ਇਲਾਜ ਹੋ ਰਿਹਾ ਹੈ। ਜਰਮਨੀ ਤੋਂ ਡਾ. ਪ੍ਰਿਤਪਾਲ ਸਿੰਘ ਦੀ ਅਗਵਾਈ ਵਾਲੀ ਮਾਈਕਰੋਟ੍ਰੇਸ ਮਿਨਰਲ ਲੈਬ ਦੀ ਟੀਮ ਨੇ ਇਸ ਸੈਂਟਰ ਦੇ ੧੫੦ ਬੱਚਿਆਂ ਦੀ ਜਾਂਚ ਕੀਤੀ। ਜਾਂਚ ਦੁਆਰਾ ਪਤਾ ਲੱਗਿਆ ਕਿ ਇਨ੍ਹਾਂ ਬੱਚਿਆਂ ਦੇ ਵਾਲਾਂ ਵਿਚ ੮੨ ਤੋਂ ੮੭% ਯੂਰੇਨੀਅਮ ਪਾਇਆ ਗਿਆ ਜਿਸ ਕਾਰਨ ਮੰਦਬੁੱਧੀ ਵਾਲੇ ਬੱਚਿਆਂ ਵਿਚ ਵਾਧਾ ਹੋ ਰਿਹਾ ਹੈ। ਇਹ ਯੂਰੇਨੀਅਮ ਅਫਗਾਨਿਸਤਾਨ ਤੋਂ ਹਵਾ, ਪਾਣੀ ਤੇ ਮਿੱਟੀ ਰਾਹੀਂ ਆਇਆ ਲੱਗਦਾ ਹੈ। ਇਸ ਤੋਂ ਭਿਆਨਕ ਪ੍ਰਦੂਸ਼ਣ ਸ਼ਾਇਦ ਹੀ ਕੋਈ ਹੋਰ ਹੋ ਸਕਦਾ ਹੈ।

ਅਮਰੀਕਾ ਦੀ ਵਿਦੇਸ਼ ਮੰਤਰੀ ਬੀਬੀ ਹਿਲੇਰੀ ਕਲਿੰਟਨ ਨੇ ਵਾਤਾਵਰਨ ਸੰਭਾਲ ਲਈ ਸਿੱਖਾਂ ਨੂੰ ਗੁਹਾਰ ਲਗਾਈ ਹੈ। ਚੰਗੀ ਸਿੱਖਿਆ, ਚੰਗਾ ਸੁਝਾਅ ਕਿਤੋਂ ਵੀ ਮਿਲੇ, ਲੈਣਾ ਤੇ ਅਪਣਾਉਣਾ ਯੋਗ ਹੈ। ਪਰੰਤੂ ਬੀਬੀ ਹੋਰਾਂ ਨੂੰ ਆਪਣਾ ਘਰ ਵੀ ਸੰਭਾਲਣਾ

ਚਾਹੀਦਾ ਹੈ।

ਭਾਰੀ ਸ਼ੋਰ ਵਾਲੇ ਕਾਰਖਾਨੇ ਅਤੇ ਸੜਕਾਂ 'ਤੇ ਮਸ਼ਹੂਰੀਆਂ ਵਗੈਰਾ ਕਰ ਰਹੇ ਸਪੀਕਰ ਮਨੁੱਖਾਂ ਦੀ ਪ੍ਰੇਸ਼ਾਨੀ ਦਾ ਕਾਰਨ ਬਣਦੇ ਹਨ। ਇਸ ਸ਼ੋਰ ਨਾਲ ਮਨੁੱਖ ਦੀ ਦਿਮਾਗੀ ਹਾਲਤ ਵਿਗੜਦੀ ਹੈ। ਉਨ੍ਹਾਂ ਦੀ ਸੁਣਨ-ਸ਼ਕਤੀ ਘਟਦੀ ਹੈ, ਸ਼ਾਂਤੀ ਭੰਗ ਹੁੰਦੀ ਹੈ। ਇਸ ਨੂੰ ਸ਼ੋਰ-ਪ੍ਰਦੂਸ਼ਣ ਕਹਿੰਦੇ ਹਨ। ਜ਼ਰਾ ਸੋਚੋ! ਇਕ ਕਿਰਤੀ ਸਾਰੇ ਦਿਨ ਦੀ ਮਿਹਨਤ ਨਾਲ ਥੱਕਿਆ-ਟੁੱਟਿਆ ਘਰ ਆਉਂਦਾ ਹੈ। ਉਹ ਰਾਤ ਨੂੰ ਸੌਣਾ ਚਾਹੁੰਦਾ ਹੈ, ਆਰਾਮ ਕਰਨਾ ਚਾਹੁੰਦਾ ਹੈ। ਗੁਆਂਢ ਵਿਚ ਉੱਚੀ ਆਵਾਜ਼ ਵਿਚ ਸਪੀਕਰ ਚੱਲ ਰਿਹਾ ਹੁੰਦਾ ਹੈ। ਕਿਸੇ ਦੇ ਵਿਆਹ 'ਤੇ ਉੱਚੀ ਆਵਾਜ਼ ਵਿਚ ਡੀ.ਜੇ. ਚੱਲ ਰਿਹਾ ਹੁੰਦਾ ਹੈ। ਭਾਰੀ ਆਵਾਜ਼ ਦੇ ਪਟਾਕੇ ਛੱਡੇ ਜਾਂਦੇ ਹਨ। ਉਹ ਅਰਾਮ ਕਿਵੇਂ ਕਰ ਸਕਦਾ ਹੈ? ਇਸ ਤਰ੍ਹਾਂ ਦੀਆਂ ਕ੍ਰਿਆਵਾਂ ਨਾਲ ਮਨੁੱਖਤਾ ਦੁਖੀ ਹੁੰਦੀ ਹੈ। ਅੱਛੇ ਨਾਗਰਿਕਾਂ ਦਾ ਫਰਜ਼ ਇਸ ਸਭ ਕੁਝ ਨੂੰ ਰੋਕਣਾ ਹੁੰਦਾ ਹੈ। ਘੱਟੋ-ਘੱਟ ਉਸ ਹੁੱਲੜ ਵਿਚ ਅਸੀਂ ਆਪ ਤਾਂ ਨਾ ਸ਼ਾਮਲ ਹੋਈਏ। ਇਸ ਤਰ੍ਹਾਂ ਕਰਨ ਵਾਲਿਆਂ ਦਾ ਵਿਰੋਧ ਕਰਨਾ ਚਾਹੀਦਾ ਹੈ।

ਲੱਗਦਾ ਹੈ ਕਿ ਸਭਿਅਕ ਕਹਾਉਣ ਵਾਲੇ ਮਨੁੱਖਾਂ ਦੀ ਸਿੱਖਿਆ ਠੀਕ ਨਹੀਂ। ਜੇ ਇਨ੍ਹਾਂ ਸਭਿਅਕ ਕਹਾਉਣ ਵਾਲੇ ਮਨੁੱਖਾਂ ਦੀ ਸਿੱਖਿਆ ਠੀਕ ਹੁੰਦੀ ਤਾਂ ਇਨ੍ਹਾਂ ਨੇ ਆਪਣੀ ਸ਼ਕਤੀ ਸਾਰੇ ਮਨੁੱਖਾਂ ਦੀ ਭਲਾਈ ਲਈ ਧਰਤੀ ਸੰਵਾਰਨ 'ਤੇ, ਵਾਤਾਵਰਨ ਸੰਵਾਰਨ 'ਤੇ ਲਗਾਉਣੀ ਸੀ। ਲੱਗਦਾ ਹੈ ਇਨ੍ਹਾਂ ਮਨੁੱਖਾਂ ਨੂੰ ਰੱਬ ਦਾ ਕੋਈ ਡਰ ਨਹੀਂ। ਧਰਤੀ ਦੀ ਸਾਰੀ ਸੰਪਤੀ ਆਪਣੇ ਅਧਿਕਾਰ ਹੇਠ ਕਰਨ ਦੀ ਹਫੜਾ-ਦਫੜੀ ਮੱਚੀ ਹੋਈ ਹੈ। ਧਰਤੀ ਅਤੇ ਚੌਗਿਰਦੇ ਦੀ ਸਫਾਈ ਤੋਂ ਪਹਿਲਾਂ ਠੀਕ ਸਿੱਖਿਆ ਰਾਹੀਂ ਮਨੁੱਖਾਂ ਦੇ ਦਿਮਾਗਾਂ ਦੀ ਸਫਾਈ ਬਹੁਤ ਜ਼ਰੂਰੀ ਹੈ। ਮਨੁੱਖੀ ਦਿਮਾਗ ਸਰਬੱਤ ਦੀ ਭਲਾਈ ਵਾਲਾ ਹੋਵੇਗਾ ਤਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਆਪਣੇ ਆਪ ਹੋ ਜਾਵੇਗਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਸਰਬੱਤ ਦੀ ਭਲਾਈ ਦਾ ਸਿਧਾਂਤ ਦਿੱਤਾ। ਆਪ ਜੀ ਨੇ ਪਹਿਲਾਂ ਮਨੁੱਖਾਂ ਨੂੰ ਠੀਕ ਰਾਹ 'ਤੇ ਲਿਆਉਣ ਦੀ ਕੋਸ਼ਿਸ਼ ਕੀਤੀ। ਸਾਬਤ-ਸੂਰਤ ਦਾ ਅਸਲ ਮਤਲਬ ਹੀ ਇਹ ਸੀ ਕਿ ਕੁਦਰਤ ਦੀ ਬਣਾਈ ਚੀਜ਼ ਨੂੰ ਕੁਦਰਤੀ ਹਾਲਤ ਵਿਚ ਰੱਖਿਆ ਜਾਵੇ, ਕੁਦਰਤ ਨਾਲ ਛੇੜਛਾੜ ਨਾ ਕੀਤੀ ਜਾਵੇ।

ਆਪ ਜੀ ਨੇ ਫ਼ੁਰਮਾਇਆ ਕਿ ਦੁਨੀਆਂ ਇਕ ਰੰਗਭੂਮੀ ਹੈ। ਅਸੀਂ ਸਾਰੇ ਕੁਦਰਤ ਦੀ ਸਹਾਇਤਾ ਨਾਲ ਇਥੇ ਖੇਡਣ ਆਏ ਹਾਂ। ਹਰ ਮਨੁੱਖ ਦੀ ਖੇਡ ਪ੍ਰਭੂ ਦੁਆਰਾ ਬੜੇ ਧਿਆਨ ਨਾਲ ਦੇਖੀ ਜਾ ਰਹੀ ਹੈ। ਆਪਣੇ ਕੀਤੇ ਅਨੁਸਾਰ ਮਨੁੱਖ ਨੂੰ ਫਲ ਮਿਲਣਾ ਹੈ। ਕਈ ਖਿਡਾਰੀ ਮਾਇਆ ਵਿਚ ਉਲਝ ਕੇ ਅਸਲ ਖੇਡ ਤੋਂ ਵੱਖ ਹੋ ਜਾਂਦੇ ਹਨ। ਉਹ ਆਪ ਤਾਂ ਦੁਖੀ ਹੁੰਦੇ ਹਨ ਬਾਕੀਆਂ ਦੇ ਦੁੱਖ ਦਾ ਕਾਰਨ ਵੀ ਬਣਦੇ ਹਨ। ਜਿਹੜੇ ਮਨੁੱਖ ਆਪਣੇ ਗੁਰੂ, ਪਿਤਾ ਅਤੇ ਮਾਂ ਦੀ ਆਗਿਆ ਅਨੁਸਾਰ ਚੱਲਦੇ

*(ਬਾਕੀ ਸਫ਼ਾ ੯੮ 'ਤੇ)*

***ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ : ੫***

# ਸ. ਮੰਗਲ ਸਿੰਘ

*-ਸ. ਰੂਪ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ, ਰੋਜ਼ਾਨਾ ਅਕਾਲੀ ਪੱਤ੍ਰਿਕਾ ਦੇ ਪਹਿਲੇ ਸੰਪਾਦਕ, ਸਿੱਖ ਪਾਰਲੀਮੈਂਟੇਰੀਅਨ ਸ. ਮੰਗਲ ਸਿੰਘ ਦਾ ਜਨਮ ੧੫ ਮਾਰਚ, ੧੮੯੨ ਈ: 'ਚ ਜੈਲਦਾਰ ਸ. ਕਪੂਰ ਸਿੰਘ ਅਤੇ ਮਾਤਾ ਕਿਸ਼ਨ ਕੌਰ ਦੇ ਘਰ ਗਿੱਲ ਪਿੰਡ ਲੁਧਿਆਣਾ 'ਚ ਹੋਇਆ। ਅੰਗਰੇਜ਼ ਸਰਕਾਰ ਨੇ ਜੈਲਦਾਰ ਸ. ਕਪੂਰ ਸਿੰਘ ਨੂੰ ਦੋ ਮੁਰੱਬੇ ਜ਼ਮੀਨ, ਚੱਕ ਨੰ: ੨੦੮ ਜ਼ਿਲਾ ਲਾਇਲਪੁਰ 'ਚ ਅਲਾਟ ਕੀਤੀ। ਇਹ ਜ਼ਮੀਨ ਨਹਿਰੀ ਪਾਣੀ ਦੇ ਅਧੀਨ ਸੀ। ਸ. ਕਪੂਰ ਸਿੰਘ ਖੇਤੀਬਾੜੀ ਕਰਨ ਵਾਸਤੇ ਆਪਣਾ ਜੱਦੀ ਪਿੰਡ ਗਿੱਲ ਛੱਡ ਕੇ ਲਾਇਲਪੁਰ ਜ਼ਿਲੇ 'ਚ ਵੱਸ ਗਏ। ਸ. ਮੰਗਲ ਸਿੰਘ ਨੇ ਦਸਵੀਂ ਦਾ ਇਮਤਿਹਾਨ ਖਾਲਸਾ ਹਾਈ ਸਕੂਲ ਲਾਇਲਪੁਰ 'ਚ ਪਾਸ ਕਰ ਐਫ.ਏ. ਗੌਰਮਿੰਟ ਕਾਲਜ ਲਾਹੌਰ ਤੋਂ ਕੀਤੀ। ਸਕੂਲ 'ਚ ਸਰਦਾਰ ਸਾਹਿਬ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਦੇ ਵਿਦਿਆਰਥੀ ਸਨ। ਉਚੇਰੀ ਵਿੱਦਿਆ ਲਈ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦਾਖਲਾ ਲਿਆ। ੧੯੧੪ ਈ: 'ਚ ਪਹਿਲਾ ਵਿਸ਼ਵ-ਯੁੱਧ ਛਿੜ ਪਿਆ; ਜਿਸ ਕਾਰਨ ਇਨ੍ਹਾਂ ਨੂੰ ਕਾਲਜ ਦੀ ਪੜ੍ਹਾਈ ਅੱਧ-ਵਿਚਕਾਰ ਛੱਡਣੀ ਪਈ ਤੇ ੧੯੧੭ ਈ. 'ਚ ਵਿਸ਼ਵ-ਯੁੱਧ 'ਚ ਭਾਰਤੀ ਸਿਗਨਲ ਕੋਰ ਦੇ ਫੌਜੀ ਵਜੋਂ ਸਾਮਲ ਹੋਏ। ਖਾਲਸਾ ਕਾਲਜ ਦੇ ਪ੍ਰਿੰਸੀਪਲ ਮਿਸਟਰ ਵਾਦਨ ਨੇ ੧੨੫ ਨੌਜੁਆਨ ਫ਼ੌਜ 'ਚ ਭਰਤੀ ਕਰਾਏ, ਜਿਨ੍ਹਾਂ 'ਚ ਸ. ਮੰਗਲ ਸਿੰਘ ਵੀ ਸ਼ਾਮਲ ਸਨ। ਵਿਸ਼ਵ-ਯੁੱਧ ਸਮੇਂ ਇਨ੍ਹਾਂ ਨੂੰ ਮੌਜੂਦਾ ਇਰਾਕ ਤੇ ਯੂਰਪ ਵਿਚ ਬਤੌਰ ਭਾਰਤੀ ਸਿਪਾਹੀ ਲੜਨਾ ਪਿਆ। ਵਿਸ਼ਵ-ਯੁੱਧ ਦੀ ਸਮਾਪਤੀ 'ਤੇ ੧੯੧੯ ਈ. 'ਚ ਇਹ ਦੇਸ਼ ਪਰਤੇ। ਅੰਗਰੇਜ਼ ਸਰਕਾਰ ਨੇ ਵਿਸ਼ਵ-ਯੁੱਧ 'ਚ ਸ. ਮੰਗਲ ਸਿੰਘ ਵੱਲੋਂ ਪਾਏ ਯੋਗਦਾਨ ਨੂੰ ਸਨਮੁੱਖ ਰੱਖਦਿਆਂ ਬੀ.ਏ. ਦੀ ਆਨਰੇਰੀ ਡਿਗਰੀ ਤੇ ਤਹਿਸੀਲਦਾਰ ਦੀ ਸਰਵਿਸ ਦੇ ਕੇ ਮਾਣ-ਸਨਮਾਨ ਕੀਤਾ। ਇਸ ਸਮੇਂ ਹੀ ਪੰਜਾਬ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਜ਼ੋਰ ਨਾਲ ਚਲ ਰਹੀ ਸੀ। ਸਿੱਖ-ਸਿਧਾਂਤਾਂ, ਗੁਰਮਤਿ-ਵਿਚਾਰਧਾਰਾ ਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ-ਸੋਝੀ ਪ੍ਰਾਪਤ ਕਰ ਸ. ਮੰਗਲ ਸਿੰਘ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਕੁੱਦ ਪਏ। ਧਾਰਮਿਕ ਰੁਚੀ ਤੇ ਸਮਰਪਣ ਭਾਵਨਾ ਨੇ ਇਨ੍ਹਾਂ ਨੂੰ ਤਹਿਸੀਲਦਾਰ ਦੀ ਸੇਵਾ ਤਿਆਗਣ ਲਈ

** ਐਡੀ: ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਮਜਬੂਰ ਕਰ ਦਿੱਤਾ। ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਸਮਰਪਿਤ ਸਿੱਖ ਆਗੂਆਂ ਦੀ ਪ੍ਰੇਰਨਾ ਸਦਕਾ ਸ. ਮੰਗਲ ਸਿੰਘ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਨੂੰ ਘਰ-ਘਰ ਪਹੁੰਚਾਉਣ 'ਤੇ ਪ੍ਰਚਾਰ-ਪ੍ਰਸਾਰ ਲਈ ੧੯੨੦ ਈ: 'ਚ ਰੋਜ਼ਾਨਾ ਅਕਾਲੀ ਪੱਤ੍ਰਿਕਾ ਅਖ਼ਬਾਰ ਸ਼ੁਰੂ ਕੀਤੀ, ਜਿਸ ਦੇ ਇਹ ਬਾਨੀ ਸੰਪਾਦਕ ਸਨ।

ਅੰਗਰੇਜ਼ ਸਰਕਾਰ ਤੋਂ ਸਨਮਾਨਿਤ ਸ. ਮੰਗਲ ਸਿੰਘ ਨੇ ਅੰਗਰੇਜ਼ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ, ਮਹੰਤਾਂ ਤੇ ਪੁਜਾਰੀਆਂ ਦੀਆਂ ਕਾਲੀਆਂ ਕਰਤੂਤਾਂ ਦੇ ਵਿਰੁੱਧ ਬੇਖ਼ੌਫ ਹੋ ਕੇ ਲਿਖਿਆ, ਜਿਸ ਕਾਰਨ ਇਨ੍ਹਾਂ ਨੂੰ ਜੇਲ੍ਹ ਯਾਤਰਾ ਵੀ ਕਰਨੀ ਪਈ। ਇਨ੍ਹਾਂ ਨੂੰ ਤਿੰਨ ਸਾਲ ਦੀ ਕੈਦ ਤੇ ੧੦੦੦/- ਰੁਪਏ ਜ਼ੁਰਮਾਨੇ ਦੀ ਸਜ਼ਾ ਦਿੱਤੀ ਗਈ ਪਰ ੧੯੨੩ ਈ: 'ਚ ਸਰਕਾਰ ਨੇ ਸ. ਮੰਗਲ ਸਿੰਘ ਨੂੰ ਰਿਹਾਅ ਕਰ ਦਿੱਤਾ।

ਗੁਰੂ ਕੇ ਬਾਗ ਦੇ ਮੋਰਚੇ ਸਮੇਂ ਅੰਗਰੇਜ਼ ਹਕੂਮਤ ਨੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਗੈਰ-ਕਾਨੂੰਨੀ ਕਰਾਰ ਦੇ ਕੇ ਸ਼੍ਰੋਮਣੀ ਕਮੇਟੀ ਦੇ ਬਹੁਤ ਸਾਰੇ ਮੈਂਬਰਾਂ ਤੇ ਅਕਾਲੀ ਆਗੂਆਂ ਨੂੰ ਜੇਲ੍ਹ 'ਚ ਬੰਦ ਕਰ ਦਿੱਤਾ। ਜੁਲਾਈ, ੧੯੨੪ ਈ: 'ਚ ਸ. ਮੰਗਲ ਸਿੰਘ ਨੇ ਅੰਗਰੇਜ਼ੀ ਅਖ਼ਬਾਰ ਹਿੰਦੋਸਤਾਨ ਟਾਈਮਜ਼ ਸ਼ੁਰੂ ਕੀਤਾ, ਜਿਸ ਦਾ ਪਹਿਲਾ ਪਰਚਾ ੮ ਸਤੰਬਰ, ੧੯੨੪ ਨੂੰ ਪਾਠਕਾਂ ਹੱਥ ਪਹੁੰਚਿਆ। ਮਿਸਟਰ ਪਾਨੀਅਰ ਇਸ ਦੇ ਪਹਿਲੇ ਸੰਪਾਦਕ ਸਨ ਪਰ ਅਫ਼ਸੋਸ ਉਸ ਸਮੇਂ ਸ. ਮੰਗਲ ਸਿੰਘ ਤੇ ਹੋਰ ਸਿੱਖ ਆਗੂ ਇਸ ਨੂੰ ਜ਼ਾਰੀ ਨਾ ਰੱਖ ਸਕੇ। ਇਹ ਅਖ਼ਬਾਰ ਇਨ੍ਹਾਂ ਨੂੰ ੧੯੨੬ ਈ: 'ਚ ਪੰਡਤ ਮਾਲਵੀਆ ਨੂੰ ਵੇਚਣਾ ਪਿਆ। ੧੯੨੪-੧੯੨੫ ਈ. 'ਚ ਸਰਦਾਰ ਸਾਹਿਬ ਸਰਬ ਹਿੰਦ ਕਾਂਗਰਸ ਕਮੇਟੀ ਦੀ ਕਾਰਜਕਾਰਨੀ ਦੇ ਮੈਂਬਰ ਰਹੇ। ੨੭ ਅਪ੍ਰੈਲ, ੧੯੨੫ ਨੂੰ ਸ. ਮੰਗਲ ਸਿੰਘ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਚੁਣੇ ਗਏ। ਪ੍ਰਧਾਨ, ਸ਼੍ਰੋਮਣੀ ਕਮੇਟੀ ਦੀ ਹੈਸੀਅਤ 'ਚ ਸ. ਮੰਗਲ ਸਿੰਘ ਨੇ ਗੁਰਦੁਆਰਾ ਕਾਨੂੰਨ ਬਣਾਉਣ 'ਚ ਪੂਰਨ ਸਹਿਯੋਗ ਤੇ ਸਮਰਥਨ ਦਿੱਤਾ। ਅਸਲ ਵਿਚ ਗੁਰਦੁਆਰਾ ਕਾਨੂੰਨ ਦੀ ਸ਼ਰਤ ਨੂੰ ਮੰਨਣ ਤੇ ਨਾ ਮੰਨਣ ਦੇ ਵਿਸ਼ੇ 'ਤੇ ਸਿੱਖ ਸ਼ਕਤੀ ਦੋ ਧੜਿਆਂ 'ਚ ਵੰਡੀ ਗਈ। ਸ. ਮੰਗਲ ਸਿੰਘ ਗੁਰਦੁਆਰਾ ਕਾਨੂੰਨ ਦੇ ਹੱਕ ਵਿਚ ਸਨ।

ਜੂਨ, ੧੯੨੬ ਈ. 'ਚ ਸਿੱਖ ਗੁਰਦੁਆਰਾ ਕਾਨੂੰਨ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਪਹਿਲੀਆਂ ਚੋਣਾਂ ਸਮੇਂ ਸ. ਮੰਗਲ ਸਿੰਘ ਜੀ ਇਸ ਦੇ ਮੈਂਬਰ ਚੁਣੇ ਗਏ। ਉਸ ਸਮੇਂ ਚੋਣਾਂ ਗੁਰਦੁਆਰਾ ਸੈਂਟਰਲ ਬੋਰਡ ਦੇ ਨਾਂ ਥੱਲੇ ਲੜੀਆਂ ਗਈਆਂ। ੪ ਸਤੰਬਰ, ੧੯੨੬ ਨੂੰ ਗੁਰਦੁਆਰਾ ਸੈਂਟਰਲ ਬੋਰਡ ਦੀ ਪਹਿਲੀ ਇਕੱਤਰਤਾ ਟਾਊਨ ਹਾਲ ਅੰਮ੍ਰਿਤਸਰ ਵਿਖੇ ਡੀ.ਸੀ. ਅੰਮ੍ਰਿਤਸਰ

ਦੀ ਪ੍ਰਵਾਨਗੀ ਹੇਠ ਹੋਈ, ਪਹਿਲੀ ਇਕੱਤਰਤਾ ਦੀ, ਚੇਅਰਮੈਨ ਦੀ ਚੋਣ ਸਮੇਂ ਸ. ਮੰਗਲ ਸਿੰਘ ਨੂੰ ੯੩ ਵੋਟ ਤੇ ਇਨ੍ਹਾਂ ਦੇ ਵਿਰੋਧੀ ਨੂੰ ਪ੩ ਵੋਟ ਪ੍ਰਾਪਤ ਹੋਏ। ਸ. ਮੰਗਲ ਸਿੰਘ ਜੀ ਇਸ ਇਕੱਤਰਤਾ ਦੇ ਚੇਅਰਮੈਨ ਤਾਂ ਚੁਣੇ ਗਏ ਪਰ ਹੋਈ ਚੇਅਰਮੈਨ ਦੀ ਚੋਣ ਤੋਂ ਅਕਾਲੀ ਏਕਤਾ ਤੇ ਇਤਫਾਕ ਦੀ ਝਲਕ ਸਪੱਸ਼ਟ ਦਿਖਾਈ ਦਿੰਦੀ ਹੈ। ਸ. ਮੰਗਲ ਸਿੰਘ ਦੀ ਚੇਅਰਮੈਨੀ ਅਧੀਨ ਗੁਰਦੁਆਰਾ ਬੋਰਡ ਦੇ ੧੪ ਮੈਂਬਰ ਨਾਮਜਦ ਕੀਤੇ ਗਏ।

੨ ਅਕਤੂਬਰ, ੧੯੨੬ ਨੂੰ ਸੈਂਟਰਲ ਗੁਰਦੁਆਰਾ ਬੋਰਡ ਦੇ ਪ੍ਰਧਾਨ ਤੇ ਹੋਰ ਅਹੁਦੇਦਾਰ ਚੁਣਨ ਵਾਸਤੇ ਇਕੱਤਰਤਾ ਹੋਈ। ਇਸ ਇਕੱਤਰਤਾ ਦੀ ਪ੍ਰਧਾਨਗੀ ਲਈ ਵੀ ਸ. ਮੰਗਲ ਸਿੰਘ ਦੇ ਨਾਂ ਨੂੰ ਪ੍ਰਵਾਨਗੀ ਮਿਲੀ। ਇਸ ਦਿਨ ਦੀ ਇਕੱਤਰਤਾ ਸਮੇਂ ਸਭ ਤੋਂ ਪਹਿਲਾਂ ਦੋ ਸ਼ੋਕ-ਮਤੇ ਪੇਸ਼ ਕੀਤੇ ਗਏ। ਪਹਿਲੇ ਮਤੇ 'ਚ ਅਕਾਲੀ ਆਗੂ ਸ. ਤੇਜਾ ਸਿੰਘ ਜੀ ਸਮੁੰਦਰੀ ਦੇ ਅਕਾਲ ਚਲਾਣੇ 'ਤੇ ਸ਼ੋਕ ਮਤਾ ਕਰ ਕੇ ਸ਼ਰਧਾ-ਸਤਿਕਾਰ ਭੇਟ ਕੀਤਾ ਗਿਆ। ਦੂਸਰਾ ਸ਼ੋਕ ਮਤਾ ਮੈਂਬਰ ਸ. ਦਸੋਂਧਾ ਸਿੰਘ ਕਟਾਣੀ ਕਲਾਂ ਦੇ ਅਕਾਲ ਚਲਾਣੇ ਸਬੰਧੀ ਕੀਤਾ ਗਿਆ। ਇਸ ਇਕੱਤਰਤਾ 'ਚ ਹੀ ਸ. ਮੰਗਲ ਸਿੰਘ ਨੇ ਸ. ਹਜ਼ਾਰਾ ਸਿੰਘ ਯਾਮਾਰਾਏ ਦਾ ਅਸਤੀਫਾ ਪੇਸ਼ ਕੀਤਾ ਜਿਨ੍ਹਾਂ ਨੂੰ ੪ ਸਤੰਬਰ, ੧੯੨੬ ਨੂੰ ਨਾਮਜ਼ਦ ਕੀਤਾ ਗਿਆ ਸੀ। ਇਸ ਖਾਲੀ ਥਾਂ 'ਤੇ ਮਾਸਟਰ ਤਾਰਾ ਸਿੰਘ ਜੀ ਨੂੰ ਬੋਰਡ ਦੇ ਮੈਂਬਰ ਨਾਮਜਦ ਕੀਤਾ ਗਿਆ, ਜੋ ਉਸ ਸਮੇਂ ਪਤਵੰਤੇ ਦਰਸ਼ਕਾਂ 'ਚ ਬੈਠੇ ਸਨ।

ਨਵੇਂ ਅਹੁਦੇਦਾਰਾਂ ਦੀ ਚੋਣ ਸਮੇਂ ਬਾਬਾ ਖੜਕ ਸਿੰਘ ਜੀ ਸਰਬ-ਸੰਮਤੀ ਨਾਲ ਗੁ: ਸੈਂਟਰਲ ਬੋਰਡ ਦੇ ਪ੍ਰਧਾਨ ਚੁਣੇ ਗਏ। ਬਾਬਾ ਖੜਕ ਸਿੰਘ ਉਸ ਸਮੇਂ ਜੇਲ੍ਹ ਵਿਚ ਸਨ। ਇਸ ਕਰਕੇ ਇਕੱਤਰਤਾ ਦੀ ਕਾਰਵਾਈ ਪ੍ਰਧਾਨ ਵਜੋਂ ਸ. ਮੰਗਲ ਸਿੰਘ ਜੀ ਨੇ ਹੀ ਚਲਾਈ। ਮੀਤ ਪ੍ਰਧਾਨ ਦੀ ਚੋਣ ਸਮੇਂ ਮਾਸਟਰ ਤਾਰਾ ਸਿੰਘ ਜੀ ਦੀ ਪੰਥ-ਪ੍ਰਸਤੀ ਨੂੰ ਸਨਮੁੱਖ ਰੱਖਦਿਆਂ ਉਨ੍ਹਾਂ ਨੂੰ ਮੀਤ ਪ੍ਰਧਾਨ ਚੁਣ ਲਿਆ ਗਿਆ। ਮਾਸਟਰ ਤਾਰਾ ਸਿੰਘ ਜੀ ਨੇ ਮੀਤ ਪ੍ਰਧਾਨ ਦੀ ਹੈਸੀਅਤ ਵਿਚ ਇਕੱਤਰਤਾ ਦੀ ਬਾਕੀ ਕਾਰਵਾਈ ਚਲਾਈ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਕੀਤੀ। ੮ ਮੈਂਬਰੀ ਅੰਤ੍ਰਿੰਗ ਕਮੇਟੀ ਚੁਣੀ, ਜਿਸ ਵਿਚ ਸ. ਮੰਗਲ ਸਿੰਘ ਜੀ ਵੀ ਸ਼ਾਮਲ ਸਨ। ਇਸ ਤਰ੍ਹਾਂ ਸ. ਮੰਗਲ ਸਿੰਘ ਜੀ ਦੀ ਪ੍ਰਧਾਨਗੀ ਦਾ ੨ ਅਕਤੂਬਰ, ੧੯੨੬, ਅੰਤਮ ਦਿਨ ਹੋ ਨਿਬੜਿਆ।

ਅੰਤ੍ਰਿੰਗ ਕਮੇਟੀ ਮੈਂਬਰ ਬਣ ਸ. ਮੰਗਲ ਸਿੰਘ ਨੇ ਇਹ ਮਤਾ ਪੇਸ਼ ਕੀਤਾ ਕਿ ਸੈਂਟਰਲ ਗੁਰਦੁਆਰਾ ਬੋਰਡ ਦੀ ਇਹ ਇਕੱਤਰਤਾ ਉਨ੍ਹਾਂ ਸੂਰਬੀਰਾਂ ਦੀ ਜਿਹੜੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਕੈਦ ਹੋ ਕੇ ਹੁਣ ਤਕ ਪੰਥ ਦੀ ਆਨ ਤੇ ਸ਼ਾਨ ਕਾਇਮ ਰੱਖਣ ਖਾਤਰ ਜੇਲ੍ਹ ਵਿਚ ਬੰਦ ਹਨ ਤੇ ਜਿਨ੍ਹਾਂ ਨੇ ਸਰਕਾਰ ਵੱਲੋਂ ਲਾਈਆਂ

ਜ਼ਲੀਲ ਸ਼ਰਤਾਂ ਨੂੰ ਪ੍ਰਵਾਨ ਨਹੀਂ ਕੀਤਾ ਨੂੰ ਦਿਲੋਂ ਵਧਾਈ ਦੇਂਦਾ ਹਾਂ। ਇਸ ਮਸਲੇ 'ਤੇ ਬਹੁਤ ਗਰਮਾ-ਗਰਮੀ ਹੋਈ ਪਰ ਬਹੁ-ਸੰਮਤੀ ਨਾਲ ਮਤਾ ਪਾਸ ਹੋ ਗਿਆ।

੧੩ ਮਾਰਚ, ੧੯੨੭ ਨੂੰ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਹੋਈ, ਮੀਟਿੰਗ ਸਮੇਂ ਸ. ਮੰਗਲ ਸਿੰਘ ਜੀ ਨੇ ਸਿੱਖ ਕੈਦੀਆਂ ਦੀ ਰਿਹਾਈ ਦਾ ਮਤਾ ਪੇਸ਼ ਕੀਤਾ ਜੋ ਸਰਬ-ਸੰਮਤੀ ਨਾਲ ਪ੍ਰਵਾਨ ਕੀਤਾ ਗਿਆ।

ਇਹ ਸਭ ਜਾਣਦੇ ਹਨ ਕਿ ਆਪਸੀ ਫੁੱਟ ਤੇ ਦੁਫੇੜ ਜਥੇਬੰਦਕ ਸ਼ਕਤੀ ਨੂੰ ਖੇਰੂੰ-ਖੇਰੂੰ ਕਰ ਦਿੰਦੀ ਹੈ। ਲਾਹੌਰ ਜੇਲ੍ਹ 'ਚ ਬੰਦ ਸਿੱਖ ਆਗੂਆਂ ਨੇ ਸ. ਮੰਗਲ ਸਿੰਘ ਨੂੰ ਸੁਨੇਹਾ ਭੇਜਿਆ ਕਿ ਉਹ ਸ. ਅਮਰ ਸਿੰਘ ਨੂੰ ਦਰਖਾਸਤ ਕਰਨ ਕਿ ਆਪਣਾ ਅਸਰ-ਰਸੂਖ ਵਰਤ ਕੇ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ 'ਚ ਚੰਗੇ ਸੰਬੰਧ ਕਾਇਮ ਕਰਨ, ਜਿਸ ਕਿਸ ਦਾ ਵੀ ਨੁਕਸ ਹੈ, ਉਹ ਦੂਰ ਕੀਤਾ ਜਾਵੇ। ਸ. ਮੰਗਲ ਸਿੰਘ ਜੀ ਵੀ ਇਸ ਮਸਲੇ 'ਤੇ ਪੂਰੀ-ਪੂਰੀ ਕੋਸ਼ਿਸ਼ ਕਰਨ ਤਾਂ ਕਿ ਦੋਹਾਂ ਧਿਰਾਂ 'ਚ ਸੁਖਾਵੇਂ ਹਾਲਾਤ ਬਣ ਸਕਣ, ਜਿਸ 'ਤੇ ਸਫਲਤਾ ਨਿਰਭਰ ਹੈ।

ਸ. ਮੰਗਲ ਸਿੰਘ ਜੀ ਨੇ ਅਕਾਲੀ ਅਖਬਾਰ ਵਿਚ ਬੜੇ ਉਸਾਰੂ ਲੇਖ ਲਿਖੇ। ਸ਼੍ਰੋਮਣੀ ਕਮੇਟੀ ਦੀਆਂ ਨਵੀਆਂ ਚੋਣਾਂ ਕਰਾਉਣ ਦੀ ਮੁਹਿੰਮ ਚਲਾਈ। ਸ. ਮੰਗਲ ਸਿੰਘ ਦੇ ਇਸ ਯਤਨ ਨੂੰ ਭਰਪੂਰ ਹੁੰਗਾਰਾ ਵੀ ਮਿਲਿਆ। ਪੰਥਕ ਏਕਤਾ ਦੇ ਇਨ੍ਹਾਂ ਵੱਲੋਂ ਦਿੱਤੇ ਨਾਹਰੇ ਨੂੰ ਲੋਕਾਂ ਨੇ ਕਾਫੀ ਸਲਾਹਿਆ ਤੇ ਸਮਰਥਨ ਦਿੱਤਾ। ਸ. ਮੰਗਲ ਸਿੰਘ ਚੋਣ ਕਮੇਟੀ ਦੇ ਮੈਂਬਰ ਵੀ ਨਿਯੁਕਤ ਕੀਤੇ ਗਏ ਪਰ ਚੋਣਾਂ ਤੋਂ ਪਿੱਛੋਂ ਵੀ ਧੜੇਬੰਦੀ ਸਮਾਪਤ ਨਾ ਹੋ ਸਕੀ।ਪੰਥਕ ਭਲੇ ਹਿਤ ਸ. ਮੰਗਲ ਸਿੰਘ ਜੀ ਨੂੰ ਇਕ ਵਾਰ ਮਹਾਤਮਾ ਗਾਂਧੀ ਪਾਸ ਵੀ ਭੇਜਣ ਦਾ ਫ਼ੈਸਲਾ ਕੀਤਾ ਗਿਆ ਤਾਂ ਕਿ ਸਰਦਾਰ ਜੀ ਮਹਾਤਮਾ ਗਾਂਧੀ ਨੂੰ ਪੰਥਕ ਸੰਕਟ ਤੋਂ ਜਾਣੂ ਕਰਾ ਕੇ ਹਮਦਰਦੀ ਤੇ ਸਹਿਯੋਗ ਪ੍ਰਾਪਤ ਕਰ ਸਕਣ।

੮ ਅਕਤੂਬਰ, ੧੯੨੭ ਈ: ਨੂੰ ਹੋਈ ਜਰਨਲ ਇਕੱਤਰਤਾ ਸਮੇਂ ਸ. ਮੰਗਲ ਸਿੰਘ ਇਕ ਵਾਰ ਫਿਰ ਅੰਤ੍ਰਿੰਗ ਕਮੇਟੀ ਦੇ ਮੈਂਬਰ ਚੁਣੇ ਗਏ। ੧੯੨੮ ਈ: 'ਚ ਮੋਤੀ ਲਾਲ ਨਹਿਰੂ ਕਮੇਟੀ 'ਚ ਸ. ਮੰਗਲ ਸਿੰਘ ਜੀ ਸਿੱਖਾਂ ਦੇ ਪ੍ਰਤੀਨਿਧ ਵਜੋਂ ਮੈਂਬਰ ਸਨ। ਮਾਰਚ, ੧੯੨੮ ਈ: 'ਚ ਹੋਈ ਜਰਨਲ ਇਕੱਤਰਤਾ ਸਮੇਂ ਸ. ਮੰਗਲ ਸਿੰਘ ਜੀ ਨੇ ਪੰਚ ਖਾਲਸਾ ਦੀਵਾਨ ਤੇ ਗੁਰਮੁਖੀ ਕੋਰਸ ਖਿਲਾਫ ਮਤਾ ਪੇਸ਼ ਕੀਤਾ, ਜੋ ਪ੍ਰਵਾਨ ਹੋ ਗਿਆ। ੧੫ ਮਾਰਚ, ੧੯੨੯ ਈ: ਸ. ਮੰਗਲ ਸਿੰਘ ਜੀ ਦੀ ਤਜਵੀਜ਼ 'ਤੇ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਤੇ ਲੋਕ-ਕਲਿਆਣਕਾਰੀ ਕਾਰਜਾਂ ਵਾਸਤੇ ਗੁਰਮਤਿ ਪ੍ਰਚਾਰ ਫੰਡ, ਗੁਰਦੁਆਰਾ ਸੁਧਾਰ ਸੇਵਕ ਸਹਾਇਤਾ ਫੰਡ ਤੇ ਜਰਨਲ ਫੰਡ ਨਾਂ ਦੇ ਤਿੰਨ ਫੰਡ ਅਰੰਭ ਕੀਤੇ ਗਏ। ਇਸ ਇਕੱਤ੍ਰਤਾ ਸਮੇਂ ਹੀ ਸ. ਮੰਗਲ ਸਿੰਘ ਜੀ ਨੇ

ਕ੍ਰਿਪਾਨ 'ਤੇ ਬੰਦਸ਼ ਹਟਾਉਣ ਲਈ ਮਤਾ ਪੇਸ਼ ਕੀਤਾ। ੨੬ ਅਪ੍ਰੈਲ, ੧੯੩੦ ਨੂੰ ਸ. ਮੰਗਲ ਸਿੰਘ ਜੀ ਸਿਵਲ ਲਾਈਨ ਲੁਧਿਆਣਾ ਤੋਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਦੁਬਾਰਾ ਮੈਂਬਰ ਚੁਣੇ ਗਏ। ੧੯੩੦ ਈ: ਨੂੰ ਮਹਾਤਮਾ ਗਾਂਧੀ ਦੁਆਰਾ ਸ਼ੁਰੂ ਕੀਤੀ ਗਈ ਸਿਵਲ ਨਾ-ਫ਼ੁਰਮਾਨੀ ਲਹਿਰ 'ਚ ਵੀ ਸ. ਮੰਗਲ ਸਿੰਘ ਜੀ ਨੇ ਸਰਗਰਮੀ ਨਾਲ ਹਿੱਸਾ ਲਿਆ।

ਧੜੇਬੰਦੀ ਤੇ ਆਪਸੀ ਫੁੱਟ ਕਾਰਨ, ਪੰਥਕ ਰਾਜਨੀਤੀ ਤੋਂ ਕਿਨਾਰਾ ਕਰ, ਸ. ਮੰਗਲ ਸਿੰਘ ੧੯੩੫ ਈ: ਤੋਂ ੧੯੪੫ ਈ: ਤੀਕ ਨਿਰੰਤਰ ਕੇਂਦਰੀ ਵਿਧਾਨ ਸਭਾ (ਲੋਕ ਸਭਾ) ਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲੋਂ ਮੈਂਬਰ ਨਾਮਜਦ ਹੁੰਦੇ ਰਹੇ। ੧੯੪੫ ਈ: ਸ. ਮੰਗਲ ਸਿੰਘ ਇਕ ਵਾਰ ਫਿਰ ਸ਼੍ਰੋਮਣੀ ਅਕਾਲੀ ਦਲ ਤਰਫੋਂ ਕੇਦਰੀ ਵਿਧਾਨ ਸਭਾ (ਲੋਕ ਸਭਾ) ਦੇ ਮੈਂਬਰ ਚੁਣੇ ਗਏ। ਇਸ ਵਾਰ ਇਹ ਯੋਜਨਾ ਕਮੇਟੀ ਦੇ ਮੈਂਬਰ ਵੀ ਨਾਮਜਦ ਕੀਤੇ ਗਏ। ਸਿੱਖ-ਹਿਤਾਂ ਨੂੰ ਕੇਂਦਰੀ ਪੱਧਰ 'ਤੇ ਪੇਸ਼ ਕਰਨ 'ਚ ਸ. ਮੰਗਲ ਸਿੰਘ ਜੀ ਨੇ ਚੋਖਾ ਹਿੱਸਾ ਪਾਇਆ। ੧੯੬੦ ਈ: ਤੋਂ ਸਿਹਤਯਾਬ ਨਾ ਰਹਿਣ ਕਾਰਨ ਸ. ਮੰਗਲ ਸਿੰਘ ਨੇ ਸਰਗਰਮ ਸਿੱਖ ਸਿਆਸਤ ਤੋਂ ਸੰਨਿਆਸ ਲੈ ਲਿਆ। ੧੬ ਜੂਨ, ੧੯੮੨ 'ਚ ਆਪ ਜੀ ਚੰਡੀਗੜ੍ਹ ਵਿਚ ਪਰਲੋਕ ਪਿਆਨਾ ਕਰ ਗਏ। ■

---

***ਚੌਗਿਰਦੇ ਦਾ ਪ੍ਰਦੂਸ਼ਣ***

*(ਸਫ਼ਾ ੯੩ ਦਾ ਬਾਕੀ ਹਿੱਸਾ)*

ਹਨ, ਉਹ ਲੋਕ-ਪਰਲੋਕ ਸੁਹੇਲਾ ਕਰ ਜਾਂਦੇ ਹਨ। ਗੁਰੂ ਜੀ ਨੇ ਗੁਰੂ, ਪਿਤਾ ਤੇ ਮਾਂ ਦੀ ਤੁਲਨਾ ਹਵਾ, ਪਾਣੀ ਤੇ ਧਰਤੀ ਨਾਲ ਕੀਤੀ ਹੈ। ਜਿਹੜੇ ਮਨੁੱਖ ਹਵਾ, ਪਾਣੀ ਤੇ ਧਰਤੀ ਨੂੰ ਵਿਗਾੜਨ ਤੋਂ ਬਗੈਰ ਆਪਣੀ ਖੇਡ ਖੇਡ ਕੇ, ਇਸ ਸੰਸਾਰ ਤੋਂ ਵਿਦਾ ਹੁੰਦੇ ਹਨ, ਉਹ ਜੇਤੂ ਤੇ ਅੱਛੇ ਖਿਡਾਰੀ ਹੁੰਦੇ ਹਨ:

*ਸਲੋਕੁ॥*

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥* (ਪੰਨਾ ੮)

■

# ਲਾਸਾਨੀ ਯੋਧੇ ਬਾਬਾ ਦੀਪ ਸਿੰਘ ਜੀ

*-ਗਿਆਨੀ ਪਿਆਰਾ ਸਿੰਘ ਜਾਚਕ**

ਸੂਰਬੀਰ ਉਹ ਸਦੀ ਸਤਾਰ੍ਹਵੀਂ ਦਾ, ਚੜ੍ਹਦੀ ਕਲਾ ਵਾਲਾ ਨੌਜਵਾਨ ਯੋਧਾ।
ਉਹਦੇ ਮੁੱਖ ਤੋਂ ਲਾਲੀਆਂ ਡੁਲ੍ਹਦੀਆਂ ਸਨ, ਸ਼ਾਨਾਂ ਨਾਲ ਰੱਖਦਾ ਮਾਨ ਤਾਨ ਯੋਧਾ।
ਇਨਸਾਨੀਅਤ ਦਾ ਉਹ ਸੀ ਨੇਕ ਪੁਤਲਾ, ਇਨਸਾਨਾਂ ਵਿੱਚੋਂ ਸੀ ਉਹ ਇਨਸਾਨ ਯੋਧਾ।
ਉਹਦੇ ਨੈਣਾਂ ਵਿਚ ਬਿਜਲੀਆਂ ਕਹਿਰ ਦੀਆਂ, ਦੁਸ਼ਮਣ ਵਾਸਤੇ ਪੱਕੀ ਚਟਾਨ ਯੋਧਾ।
ਅਰਸ਼ਾਂ ਤੀਕ ਉਹ ਲੈ ਗਿਆ ਚਾੜ੍ਹ ਕੇ ਤੇ, ਸਿੱਖੀ ਵਾਲੜੀ ਆਨ ਤੇ ਸ਼ਾਨ ਯੋਧਾ।
ਉਹਦੇ ਡੌਲਿਆਂ ਦੇ ਅੰਦਰ ਬਰਕਤਾਂ ਸਨ, ਮਹਾਂਬਲੀ ਸੀ ਬਲੀ ਬਲਵਾਨ ਯੋਧਾ।

ਪਹੁਵਿੰਡ ਦੀ ਧਰਤ ਦੇ ਭਾਗ ਜਾਗੇ, ਮਸਤੀ ਹੋਈ ਸੀ ਮਸਤਾਨੀ ਜਿਹੀ ਸਾਦਗੀ ਸੀ।
ਅੱਧੀ ਰਾਤ ਪਿੱਛੋਂ ਰੋਜ਼ ਜਾਗਦੇ ਸੀ, ਮੁਖ ਉਨ੍ਹਾਂ ਦੇ 'ਤੇ ਸਦਾ ਹੀ ਤਾਜ਼ਗੀ ਸੀ।
ਕਰ ਇਸ਼ਨਾਨ ਉਹ ਨਾਮ ਵਿਚ ਲੀਨ ਹੁੰਦੇ, ਕਰਦੇ ਉਹ ਦਾਤਾਰ ਦੀ ਬੰਦਗੀ ਸੀ।
ਮਾਈ ਭਾਈ ਤਾਈਂ ਨਾਮ ਦਾਨ ਦੇ ਕੇ, ਭਰੀ ਉਨ੍ਹਾਂ 'ਚੋਂ ਨਾਮ ਦੀ ਜ਼ਿੰਦਗੀ ਸੀ।
ਭਾਈ ਭਗਤੇ ਦੇ ਘਰ ਨੂੰ ਭਾਗ ਲੱਗੇ, ਮਾਤਾ ਜੀਊਣੀ ਦਾ ਚੰਨ ਗੁਣਵਾਨ ਯੋਧਾ।
ਸ਼ਕਤੀ ਭਗਤੀ ਵਿਚ ਪੂਰਾ ਪਰਪੱਕ ਸੀ ਉਹ, ਮਹਾਂਬਲੀ ਸੀ ਬਲੀ ਬਲਵਾਨ ਯੋਧਾ।

ਸੱਚਾ ਪੁੱਤ ਉਹ ਗੁਰੂ ਗੋਬਿੰਦ ਸਿੰਘ ਦਾ, ਛੋਟੀ ਉਮਰ ਅੰਦਰ ਅੰਮ੍ਰਿਤਪਾਨ ਕੀਤਾ।
ਉਮਰ ਭਰ ਗੁਰਬਾਣੀ ਦਾ ਜਾਪ ਕੀਤਾ, ਮਨ ਸੋਧਿਆ ਆਤਮ ਕਲਿਆਣ ਕੀਤਾ।
ਨਾਲ ਲੈ ਕੇ ਸਿੰਘ ਸਰਦਾਰ ਫੌਜਾਂ, ਆਪਣੇ ਹੇਠ ਸੀ ਮੁਗਲ ਪਠਾਣ ਕੀਤਾ।
ਬੰਦਾ ਸਿੰਘ ਬਹਾਦਰ ਦੇ ਨਾਲ ਰਲ ਕੇ, ਮਲੀਆਮੇਟ ਸਰਹੰਦ ਵੀਰਾਨ ਕੀਤਾ।
ਦੁਨੀਆਂ ਸਾਰੀ ਪੁਕਾਰ ਪੁਕਾਰ ਆਖੇ, ਅਸਾਂ ਦੇਖਿਆ ਬੜਾ ਮਹਾਨ ਯੋਧਾ।
ਅਠਾਰ੍ਹਾਂ ਸੇਰ ਦਾ ਖੰਡਾ ਉਹ ਵਹਾਂਵਦੇ ਸੀ, ਬਾਬਾ ਦੀਪ ਸਿੰਘ ਬਲੀ ਬਲਵਾਨ ਯੋਧਾ।

ਉਹ ਸਨ ਕੌਮ ਦੇ ਸੰਤ ਸਿਪਾਹੀ ਸੱਚੇ, ਨਾਲ ਦੁਸ਼ਮਣਾਂ ਦੇ ਮੱਥਾ ਲਾਉਣ ਵਾਲੇ।
ਸਾਡੀ ਅਣਖ ਨੂੰ ਕੋਈ ਵੰਗਾਰ ਵੇਖੇ, ਉਹਨੂੰ ਝੱਟ ਹੀ ਪਾਰ ਬੁਲਾਉਣ ਵਾਲੇ।
ਭਾਵੇਂ ਲੱਖ ਮੁਸੀਬਤਾਂ ਆ ਜਾਵਣ, ਅਸੀਂ ਫੇਰ ਵੀ ਨਹੀਂ ਘਬਰਾਉਣ ਵਾਲੇ।
ਸਾਡੇ ਖੂਨ ਦੇ ਵਿਚ ਅਜ਼ਾਦੀਆਂ ਨੇ, ਸਿੰਘ ਨਹੀਂ ਗ਼ੁਲਾਮ ਅਖਵਾਉਣ ਵਾਲੇ।
ਅਸੀਂ ਕਿਸੇ ਨੂੰ ਭੈਅ ਨਹੀਂ ਦੇਣ ਵਾਲੇ, ਨਾ ਹੀ ਕਿਸੇ ਤੋਂ ਵੀ ਭੈਅ ਖਾਣ ਵਾਲੇ।

*# ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਅੰਮ੍ਰਿਤਸਰ। ਮੋ: ੯੯੧੪੪-੯੬੧੯੫*

ਲੱਗਦੀ ਚੋਟ ਸੀ ਜਦ ਨਗਾਰਿਆਂ 'ਤੇ, ਦੇਂਦਾ ਸੀ ਕੰਬਾ ਅਸਮਾਨ ਯੋਧਾ।
ਉਹਦੇ ਡੌਲ੍ਹਿਆਂ ਦੇ ਅੰਦਰ ਸ਼ਕਤੀਆਂ ਸਨ, ਮਹਾਂਬਲੀ ਸੀ ਬਲੀ ਬਲਵਾਨ ਯੋਧਾ।

ਰਹਿੰਦਾ ਨਿੱਤ ਸੀ ਉਹ ਚੜ੍ਹਦੀ ਕਲਾ ਅੰਦਰ, ਸਿਰਜਨਹਾਰ ਨੂੰ ਸਦਾ ਧਿਆਂਵਦਾ ਸੀ।
ਸਿੱਖੀ ਜਜ਼ਬਿਆਂ ਵਿਚ ਭਰਪੂਰ ਰਹਿ ਕੇ, ਉਹ ਦਾਤਾਰ ਦਾ ਸ਼ੁਕਰ ਮਨਾਂਵਦਾ ਸੀ।
ਗੁਰੂ-ਘਰਾਂ ਦੀ ਕਰੇ ਉਹ ਆਪ ਸੇਵਾ, ਤਲਵੰਡੀ ਸਾਬੋ ਵਿਚ ਗੁਰੂ ਗੁਰੂ ਗਾਂਵਦਾ ਸੀ।
ਮਨੀ ਸਿੰਘ ਤੋਂ ਵਿੱਦਿਆ ਦੀ ਦਾਤ ਪਾ ਕੇ, ਪਾਵਨ ਬੀੜਾਂ ਦੀ ਸੇਵਾ ਕਮਾਂਵਦਾ ਸੀ।
ਗੁਰਸਿੱਖੀ ਦਾ ਉੱਚਾ ਸੀ ਨਾਮ ਕੀਤਾ, ਨੇਕ ਕੰਮਾਂ ਤੋਂ ਜਾਏ ਕੁਰਬਾਨ ਯੋਧਾ।
ਉਹਦੇ ਅੰਗ-ਸੰਗ ਸੀ ਸਦਾ ਗੁਰੂ ਰਹਿੰਦੇ, ਗੁਰੂ-ਨਜ਼ਰਾਂ 'ਚ ਰਿਹਾ ਪ੍ਰਵਾਨ ਯੋਧਾ।

ਅੱਜ ਜਨਮ ਦਿਨ 'ਤੇ ਸ਼ਰਧਾ ਦੇ ਹਾਰ ਲੈ ਕੇ, ਸੰਗਤਾਂ ਖੂਬ ਨੇ ਕੱਠੀਆਂ ਹੋ ਰਹੀਆਂ।
ਖੇਡਾਂ ਤੇਰੇ ਹੀ ਨਾਮ 'ਤੇ ਹੋ ਰਹੀਆਂ, ਤੇਰੀ ਯਾਦ ਦੀ ਮਾਲਾ ਪਿਰੋ ਰਹੀਆਂ।
ਚਮਕ ਰਿਹਾ ਏ ਸੂਰਜ ਤਰੱਕੀਆਂ ਦਾ, ਪਹਿਲੀ ਕਿਰਨ ਦੀ ਕਰ ਉਹ ਲੋਅ ਰਹੀਆਂ।
ਮਹਿਕਾਂ ਤੇਰੀਆਂ ਖਿੰਡੀਆਂ ਜਹਾਨ ਉੱਤੇ, ਯਾਦਾਂ ਬਾਬਾ ਜੀ ਛੱਡ ਖੁਸ਼ਬੋਅ ਰਹੀਆਂ।
'ਜਾਚਕ' ਸ਼ਾਨ ਉਨ੍ਹਾਂ ਬਰਕਰਾਰ ਰੱਖੀ, ਸਿੱਖ ਕੌਮ ਦਾ ਸੀ ਮਹਾਨ ਯੋਧਾ।
ਅੰਦਰ ਡੌਲਿਆਂ ਦੇ ਅਦਭੁਤ ਸ਼ਕਤੀਆਂ ਸਨ, ਮਹਾਂਬਲੀ ਸੀ ਬਲੀ ਬਲਵਾਨ ਯੋਧਾ।



## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਮਿਤੀ ੧੪-੧੧-੦੯ ਨੂੰ ਗੁਰਦੁਆਰਾ ਪਾਤਸ਼ਾਹੀ ਸਤਵੀਂ (ਕੁਰੂਕਸ਼ੇਤਰ), ਮਿਤੀ ੧੬-੧੧-੦੯ ਨੂੰ ਗੁਰਦੁਆਰਾ ਕਪਾਲ ਮੋਚਨ ਸਾਹਿਬ ਵਿਖੇ ਅਤੇ ਮਿਤੀ ੨੧-੧੧-੦੯ ਨੂੰ ਗੁਰਦੁਆਰਾ ਪਾਤਸ਼ਾਹੀ ਨੌਵੀਂ ਤਰਾਵੜੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ, ਜਿਸ ਵਿਚ ਕ੍ਰਮਵਾਰ ੭, ੨੮ ਅਤੇ ੨੪ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰ ਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਪੰਜਾਂ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕਾਂ ਨੇ ਨਿਭਾਈ ਜਿਨ੍ਹਾਂ ਨੇ ਆਏ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਉਣ ਉਪਰੰਤ ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਬਾਰੇ ਜਾਣਕਾਰੀ ਦਿੱਤੀ। ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ ਦਿੱਤੇ ਗਏ। ਸ. ਕ੍ਰਿਪਾਲ ਸਿੰਘ ਇੰਚਾਰਜ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਅੰਮ੍ਰਿਤ ਦੀ ਦਾਤ ਦੀ ਮਹੱਤਤਾ ਬਾਰੇ ਜਾਣਕਾਰੀ ਦਿੱਤੀ ਅਤੇ ਜਿਨ੍ਹਾਂ ਪ੍ਰਾਣੀਆਂ ਨੇ ਅਜੇ ਤਕ ਅੰਮ੍ਰਿਤਪਾਨ ਨਹੀਂ ਕੀਤਾ, ਉਨ੍ਹਾਂ ਨੂੰ ਅੰਮ੍ਰਿਤਪਾਨ ਕਰਨ ਦੀ ਅਪੀਲ ਕੀਤੀ ਅਤੇ ਆਈਆਂ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ।

# ਧਰਤੀ ਅੰਮ੍ਰਿਤਸਰ ਦੀ

*-ਸ. ਰਣਜੀਤ ਸਿੰਘ**

ਜਿਹੜਾ ਆਵੇ ਰਾਜ਼ੀ ਜਾਵੇ, ਦੁੱਖ ਸਭਨਾਂ ਦਾ ਹਰਦੀ।
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ!
ਰਾਮਦਾਸ ਸਰੋਵਰ ਦੇ ਵਿਚ, ਜਿਹੜਾ ਟੁੱਭੀ ਲਾਉਂਦਾ।
ਪਿਛਲੇ ਕੀਤੇ ਸਾਰੇ ਪਾਪਾਂ ਤੋਂ, ਛੁਟਕਾਰਾ ਪਾਉਂਦਾ।
ਮੈਲ ਵਿਕਾਰਾਂ ਦੀ ਮਨ ਵਿੱਚੋਂ, ਲੂਣ ਵਾਂਗਰਾਂ ਖਰਦੀ।
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ!
ਦੁੱਖਭੰਜਨੀ ਬੇਰੀ ਹਰ ਇਕ, ਬੰਦੇ ਦੇ ਦੁੱਖ ਤੋੜੇ।
ਜਿਹੜਾ ਹੇਠਾਂ ਬਹਿ ਕੇ, ਸੁਰਤੀ ਨਾਲ ਗੁਰਾਂ ਦੇ ਜੋੜੇ।
ਪਿੰਗਲੇ ਤੇ ਕੋਹੜੀ ਦੀ ਕਾਇਆ, ਕੁੰਦਨ ਵਰਗੀ ਕਰਦੀ।
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ।
ਵਿਚ ਪਰਕਰਮਾ ਚੱਕਰ ਲਾਓ, ਸੁਣੋ ਗੁਰਾਂ ਦੀ ਬਾਣੀ।
ਸੱਚਮੁਚ ਮਿੱਠਾ ਅੰਮ੍ਰਿਤ ਵਰਗਾ, ਅੰਮ੍ਰਿਤ ਸਰ ਦਾ ਪਾਣੀ।
ਪਾਪਾਂ ਦੇ ਨਾਲ ਤਪੀ ਆਤਮਾ, ਪੈਰ ਪਾਉਂਦਿਆਂ ਠਰਦੀ।
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ।
ਲੰਗਰ ਵਿਚ ਪ੍ਰਸ਼ਾਦਾ ਛਕ ਕੇ, ਆਉਂਦਾ ਬੜਾ ਨਜ਼ਾਰਾ।
ਪੰਗਤ ਦੇ ਵਿਚ ਜਦੋਂ ਬੈਠਦਾ, ਰਲ ਕੇ ਭਾਈਚਾਰਾ।
ਆਏ ਕੋਈ ਸੁਆਦ ਇਲਾਹੀ, ਰੋਟੀ ਭੁੱਲੀਏ ਘਰ ਦੀ।
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ।
ਸ਼ਰਧਾ ਦੇ ਨਾਲ ਮੱਥਾ ਟੇਕੋ, ਪੂਰਨ ਹੋਵੇ ਆਸਾ।
ਹਰਿਮੰਦਰ ਤਾਂ ਹਰੀ ਦਾ ਮੰਦਰ, ਜਿੱਥੇ ਰੱਬ ਦਾ ਵਾਸਾ।
ਕੀ-ਕੀ ਸਿਫਤ ਕਰਾਂ ਮੈਂ ਦੱਸੋ, ਏਸ ਗੁਰੂ ਦੇ ਘਰ ਦੀ?
ਤਾਹੀਓਂ ਬੜੀ ਪਿਆਰੀ ਲੱਗਦੀ, ਧਰਤੀ ਅੰਮ੍ਰਿਤਸਰ ਦੀ।



*# ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ)। ਮੋ: ੯੮੧੪੫-੨੮੦੨੩*

# ਸਿਰਲੱਥ ਯੋਧੇ ਬਾਬਾ ਦੀਪ ਸਿੰਘ ਜੀ

*-ਪ੍ਰੋ. ਨਵਸੰਗੀਤ ਸਿੰਘ**

ਦੀਪ ਸਿੰਘ ਨੇ ਵਿਚ ਸ਼ਹੀਦਾਂ, ਉੱਚਾ ਰੁਤਬਾ ਪਾਇਆ।
ਭਾਈ ਭਗਤਾ ਦਾ ਬਲੀ ਬੇਟਾ ਸੀ, ਜੀਊਣੀ ਮਾਂ ਦਾ ਜਾਇਆ।
ਸਿੰਘ ਸੂਰਮਾ ਸਿਰਲੱਥ ਜੰਮਿਆ, ਯੋਧਾ ਤੇ ਵਿਦਵਾਨ।
ਗੁਣੀ-ਗਿਆਨੀ, ਸੰਤ-ਸਿਪਾਹੀ, ਦੀਪਾ ਮੁੱਢਲਾ ਨਾਮ।
ਛਕ ਅੰਮ੍ਰਿਤ ਦਸਮੇਸ਼ ਪਿਤਾ ਤੋਂ, ਗੁਰੂ ਤੋਂ ਲਈ ਅਸੀਸ।
ਹਰਿਮੰਦਰ ਦੀ ਰੱਖਿਆ ਖਾਤਰ, ਤਲੀ 'ਤੇ ਰੱਖਿਆ ਸੀਸ।
ਗੁਰੂ ਦੀ ਸੈਨਾ ਵਿਚ ਰਹਿ ਉਸ ਨੇ, ਕੀਤੇ ਯੁੱਧ ਅਨੇਕ।
ਸੱਚੇ ਪਰਵਦਗਾਰ 'ਤੇ ਉਸ ਨੇ, ਰੱਖੀ ਹਮੇਸ਼ਾ ਟੇਕ।
ਸਾਬੋ ਕੀ ਤਲਵੰਡੀ ਆਇਆ, ਗੁਰੂ ਦੀ ਸਿਖਿਆ ਧਾਰੀ।
ਖੁਸ਼ ਹੋ ਉਹਦੀ ਸੇਵਾ ਤੋਂ ਗੁਰ, ਸੌਂਪ ਦਿੱਤੀ ਜੱਥੇਦਾਰੀ।
ਬਾਬਾ ਜੀ ਨੇ ਵਿਚ ਤਲਵੰਡੀ, ਇਕ ਖੂਹ ਸੀ ਲਗਵਾਇਆ।
ਠੰਡੇ ਮਿੱਠੇ ਪਾਣੀ ਦਾ ਪਿਆ, ਵਗੇ ਅਜੇ ਸਰਮਾਇਆ।
ਭੋਰੇ ਬੈਠ ਤਪੱਸਿਆ ਕੀਤੀ, ਓਸ ਬਹਾਦਰ ਸੂਰੇ।
ਬੁਰਜ ਉਸ ਦੀ ਯਾਦ 'ਚ ਅੱਜ ਤਕ, ਪਿਆ ਵੈਰੀ ਨੂੰ ਘੂਰੇ।
ਗੁਰੂ ਗ੍ਰੰਥ ਸਾਹਿਬ ਦੇ ਬਾਬੇ, ਕੀਤੇ ਚਾਰ ਉਤਾਰੇ।
ਉਹਦੇ ਕੌਤਕ ਅਜਬ-ਅਨੋਖੇ, ਮੈਂ ਜਾਵਾਂ ਬਲਿਹਾਰੇ।
ਮਿਲ ਕੇ ਨਾਲ 'ਬਹਾਦਰ ਬੰਦੇ', ਦੁਸ਼ਮਣ ਸਨ ਕਈ ਸੋਧੇ।
ਕੋਈ ਮੁਗ਼ਲ ਨਾ ਟਿਕਿਆ ਸਾਹਵੇਂ, ਏਸ ਬਹਾਦਰ ਯੋਧੇ।
ਕਰਕੇ ਇਕਮੁੱਠ ਸਿੱਖਾਂ ਨੂੰ, ਉਸ 'ਮਿਸਲ ਸ਼ਹੀਦ' ਬਣਾਈ।
ਥਰ-ਥਰ ਜ਼ਾਲਮ ਕੰਬਣ ਲੱਗੇ, ਐਸੀ ਪੈਂਠ ਜਮਾਈ।
ਅਬਦਾਲੀ ਨੇ ਹਮਲਾ ਕਰਕੇ, ਹਿੰਦੁਸਤਾਨ ਡਰਾਇਆ।
ਬਾਬੇ ਨੇ ਫਿਰ ਬੋਲ ਕੇ ਹੱਲਾ, ਅਬਲਾ ਔਰਤਾਂ ਤਾਈਂ ਛੁਡਵਾਇਆ।
ਖਾਨ ਜਹਾਨ ਬੇਅਦਬੀ ਕੀਤੀ, ਸਾਡੇ ਅੰਮ੍ਰਿਤਸਰ ਦੀ।
ਪੂਰ ਦਿੱਤਾ ਉਸ ਪਾਕ ਸਰੋਵਰ, ਜੀਭ ਆਖਣੋਂ ਡਰਦੀ।

*# ਮੁਖੀ, ਪੰਜਾਬੀ ਵਿਭਾਗ, ਗੁਰੂ ਕਾਸ਼ੀ ਕਾਲਜ, ਤਲਵੰਡੀ ਸਾਬੋ-੧੫੧੩੦੨ (ਬਠਿੰਡਾ)।*
*ਮੋ: ੯੪੧੭੬-੯੨੦੧੫*

ਸੁਣੀ ਖ਼ਬਰ ਜਦ ਦੀਪ ਸਿੰਘ ਨੇ, ਖਾਧਾ ਖ਼ੂਨ ਉਬਾਲੇ।
ਸਿੰਘ ਝੱਈਆਂ ਲੈ ਉਠੇ ਸਨ, ਜੋ ਮਰਨ-ਮਾਰਨ ਨੂੰ ਕਾਹਲੇ।
ਅੱਗੇ ਵਧ ਕੇ ਦੀਪ ਸਿੰਘ ਨੇ, ਖਿੱਚੀ ਇਕ ਲਕੀਰ।
'ਜਾਨ ਵਾਰਨੀ ਜਾਣੇ ਜਿਹੜਾ, ਵਧੇ ਅੱਗੇ ਉਹ ਵੀਰ'।
ਅੰਮ੍ਰਿਤਸਰ ਤੋਂ ਕੁਝ ਦੂਰੀ 'ਤੇ ਸਖ਼ਤ ਟਾਕਰਾ ਹੋਇਆ।
ਵੇਖ ਮੁਗ਼ਲ ਦੀ ਫੌਜ ਵਡੇਰੀ, ਜ਼ਰਾ ਨਾ ਧੀਰਜ ਖੋਇਆ।
ਰੋਹ ਵਿਚ ਆ ਕੇ ਬਾਬੇ ਨੇ ਫਿਰ, ਉਹ ਖੜਕਾਇਆ ਖੰਡਾ।
ਏਦੂੰ ਪਾਰੋਂ ਓਸ ਪਾਰ, ਉਸ ਕੀਤਾ ਦੁਸ਼ਮਣ ਠੰਡਾ।
ਗਹਿਗੱਚ ਓਸ ਲੜਾਈ ਦੇ ਵਿਚ, ਸਿੰਘ ਜ਼ਰਾ ਨਾ ਡੋਲੇ।
ਹੱਸ-ਹੱਸ ਦੇਣ ਸ਼ਹੀਦੀ ਜੰਗ ਵਿਚ, ਗਾਉਂਦੇ ਗੁਰੂ ਦੇ ਸੋਹਿਲੇ।
ਸਿੰਘ ਸੂਰਮੇ ਰਣਭੂਮੀ ਵਿਚ, ਸ਼ੇਰਾਂ ਵਾਂਗਰ ਗੱਜੇ।
ਸੀਸ ਤਲੀ 'ਤੇ ਰੱਖ ਕੇ ਬਾਬੇ, ਵੈਰੀ ਲਾ ਲਏ ਅੱਗੇ।
ਸੀਸ ਭੇਟ ਕਰ ਗੁਰ-ਚਰਨਾਂ ਵਿਚ, ਅੰਤਿਮ ਫ਼ਤਹਿ ਬੁਲਾਈ।
ਬਾਬਾ ਦੀਪ ਸਿੰਘ ਨੇ ਏਦਾਂ, ਸਿੱਖੀ ਤੋੜ ਨਿਭਾਈ।
ਖੰਨਿਓਂ ਤਿੱਖੀ, ਵਾਲੋਂ ਨਿੱਕੀ, ਪਾਕ ਪਵਿੱਤਰ ਸਿੱਖੀ।
ਹੋ ਨਤਮਸਤਕ ਦੀਪ ਸਿੰਘ ਨੂੰ, ਕਵੀ ਨੇ ਕਵਿਤਾ ਲਿਖੀ।
ਪ੍ਰੀਤ ਦੀ ਰੀਤ ਨਿਭਾਉਣੀ ਔਖੀ, ਸੌਖਾ ਬਹੁਤ ਹੈ ਕਹਿਣਾ।
ਦਰ ਦਾਤੇ ਦੇ ਢਹਿ ਪੈ ਬੰਦਿਆ, ਚਾਹਵੇਂ ਜੇ ਕੁਝ ਲੈਣਾ।



## ਗੁ: ਮੰਜੀ ਸਾਹਿਬ, ਪਾਤਿ: ਛੇਵੀਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਲਸ਼ਕਰੀ ਕੋਟਾਂ (ਲੁਧਿਆਣਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੫-੫-੦੯, ਮਿਤੀ ੧੫-੬-੦੯, ਮਿਤੀ ੧੬-੭-੦੯, ਮਿਤੀ ੧੨, ੧੩ ਅਤੇ ੧੪-੮-੦੯, ਮਿਤੀ ੧੫-੯-੦੯, ਮਿਤੀ ੧੫-੧੦-੦੯ ਅਤੇ ਮਿਤੀ ੧੪-੧੧-੦੯ ਨੂੰ ਅੰਮ੍ਰਿਤਪਾਨ ਕਰਵਾਇਆ ਗਿਆ ਜਿਸ ਦੌਰਾਨ ਕ੍ਰਮਵਾਰ ੫੫, ੬੧, ੫੨, ੧੬, ੨੭, ੩੦ ਅਤੇ ੩੩ ਪ੍ਰਾਣੀ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣੇ।




# ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ

ਅੰਮ੍ਰਿਤਸਰ:੨੪ ਨਵੰਬਰ-ਹਿੰਦ ਦੀ ਚਾਦਰ ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੩੩੪ਵਾਂ ਸ਼ਹੀਦੀ ਪੁਰਬ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਬੜੀ ਸ਼ਰਧਾ-ਭਾਵਨਾ ਨਾਲ ਮਨਾਇਆ ਗਿਆ। ਅੱਜ ਅੰਮ੍ਰਿਤ ਵੇਲੇ ਤੋਂ ਹੀ ਵੱਡੀ ਗਿਣਤੀ 'ਚ ਸੰਗਤਾਂ ਨੇ ਗੁਰਦੁਆਰਾ ਗੁਰੂ ਕੇ ਮਹਿਲ ਵਿਖੇ ਮੱਥਾ ਟੇਕਿਆ ਤੇ ਸਜੇ ਦੀਵਾਨਾਂ 'ਚ ਹਾਜ਼ਰੀਆਂ ਭਰੀਆਂ। ਅੰਮ੍ਰਿਤ ਵੇਲੇ ਤੋਂ ਦੇਰ ਰਾਤ ਤੀਕ ਚੱਲੇ ਗੁਰਮਤਿ ਸਮਾਗਮਾਂ 'ਚ ਨਾਮਵਰ ਰਾਗੀ ਭਾਈ ਗੁਰਇਕਬਾਲ ਸਿੰਘ ਮਾਤਾ ਕੌਲਾਂ ਵਾਲੇ, ਭਾਈ ਜਸਬੀਰ ਸਿੰਘ ਪੰਜਾਬ ਐਂਡ ਸਿੰਧ ਬੈਂਕ ਵਾਲੇ, ਭਾਈ ਜੁਝਾਰ ਸਿੰਘ ਬਾਬਾ ਬਕਾਲਾ, ਭਾਈ ਕਰਮਜੀਤ ਸਿੰਘ, ਭਾਈ ਗੁਰਵਿੰਦਰ ਸਿੰਘ, ਭਾਈ ਧਰਮਵੀਰ ਸਿੰਘ, ਭਾਈ ਕੁਲਜੀਤ ਸਿੰਘ ਨੈਰੋਬੀ, ਭਾਈ ਸੁਰਿੰਦਰ ਸਿੰਘ ਮਿੱਠਾ ਟਿਵਾਣਾ, ਭਾਈ ਦਵਿੰਦਰ ਸਿੰਘ ਨਿਰਮਾਣ, ਬਾਬਾ ਦਰਸ਼ਨ ਸਿੰਘ ਗੁੰਮਟਾਲੇ ਵਾਲੇ, ਅਖੰਡ ਕੀਰਤਨੀ ਜਥਾ ਅੰਮ੍ਰਿਤਸਰ, ਬੀਬੀਆਂ ਦੇ ਜਥੇ, ਸਕੂਲਾਂ ਦੇ ਬੱਚਿਆਂ ਦੇ ਕੀਰਤਨੀ ਤੇ ਨਾਮਵਰ ਢਾਡੀ ਜਥਿਆਂ ਨੇ ਇਲਾਹੀ ਬਾਣੀ ਦੇ ਕੀਰਤਨ ਤੇ ਵਾਰਾਂ ਰਾਹੀਂ ਸੰਗਤਾਂ ਨੂੰ ਗੁਰ-ਇਤਿਹਾਸ ਨਾਲ ਜੋੜਿਆ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਬੀਰ ਸਿੰਘ, ਮੀਤ ਮੈਨੇਜਰ ਸ. ਮੰਗਲ ਸਿੰਘ, ਕਾਰ ਸੇਵਾ ਵਾਲੇ ਸੰਤ ਬਾਬਾ ਲਾਭ ਸਿੰਘ ਤੇ ਭਾਈ ਵਾਹਿਗੁਰੂ ਸਿੰਘ ਨੇ ਪਤਵੰਤੇ ਸੱਜਣਾਂ ਤੇ ਰਾਗੀ ਜਥਿਆਂ ਨੂੰ ਸਨਮਾਨਿਤ ਕੀਤਾ।

# ਦੀਵਾਨ ਹਾਲ ਮੰਜੀ ਸਾਹਿਬ ਵਿਖੇ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਦਾ ਸ਼ਹੀਦੀ ਦਿਹਾੜਾ ਮਨਾਇਆ

ਅੰਮ੍ਰਿਤਸਰ: ੨੪ ਨਵੰਬਰ- ਅੱਜ ਸਥਾਨਕ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਸਿੱਖ ਜਗਤ ਦੇ ਮਹਾਨ ਸ਼ਹੀਦ ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਤੇ ਭਾਈ ਦਿਆਲਾ ਜੀ ਦਾ ਸ਼ਹੀਦੀ ਦਿਹਾੜਾ ਬੜੀ ਸ਼ਰਧਾ-ਭਾਵਨਾ ਮਨਾਇਆ ਗਿਆ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਤਾਰ ਸਿੰਘ ਦੇ ਰਾਗੀ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ, ਅਰਦਾਸ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਕੁਲਵਿੰਦਰ ਸਿੰਘ ਨੇ ਕੀਤੀ।

ਇਸ ਮੌਕੇ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਤੇ ਗਿਆਨੀ ਰਵੇਲ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ, ਮੀਤ ਸਕੱਤਰ ਸ. ਗੁਰਚਰਨ ਸਿੰਘ ਤੇ

ਸ. ਹਰਭਜਨ ਸਿੰਘ, ਸੈਕਸ਼ਨ ੮੫ ਦੇ ਇੰਚਾਰਜ ਸ. ਸੁਖਦੇਵ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਵੀਰ ਸਿੰਘ, ਮੀਤ ਮੈਨੇਜਰ ਸ. ਮੰਗਲ ਸਿੰਘ, ਸ. ਭੁਪਿੰਦਰ ਸਿੰਘ ਤੇ ਸ. ਬੇਅੰਤ ਸਿੰਘ ਤੋਂ ਇਲਾਵਾ ਭਾਰੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ।

## ਸਿੱਖ ਵਕੀਲ ਦੇ ਕੇਸਾਂ ਦੀ ਬੇਅਦਬੀ ਨਾਲ ਸਿੱਖ ਭਾਈਚਾਰੇ 'ਚ ਭਾਰੀ ਰੋਸ- ਜਥੇ: ਅਵਤਾਰ ਸਿੰਘ

ਅੰਮ੍ਰਿਤਸਰ: ੩੦ ਨਵੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਪਾਕਿਸਤਾਨ ਵਿਚ ਇਸਲਾਮਾਬਾਦ ਵਿਖੇ ਸਿਵਲ ਕੋਰਟ ਦੇ ਸਿੱਖ ਵਕੀਲ ਸ. ਅਨੂਪ ਸਿੰਘ ਦੀ ਕੁੱਟਮਾਰ ਅਤੇ ਉਸ ਦੇ ਕੇਸਾਂ ਦੀ ਬੇਅਦਬੀ ਕੀਤੇ ਜਾਣ ਦੀ ਘਟਨਾ 'ਤੇ ਤਿੱਖਾ ਪ੍ਰਤੀਕਰਮ ਪ੍ਰਗਟ ਕਰਦਿਆਂ ਭਾਰਤ ਦੇ ਪ੍ਰਧਾਨ ਮੰਤਰੀ ਡਾ: ਮਨਮੋਹਨ ਸਿੰਘ ਨੂੰ ਇਕ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਪਾਕਿਸਤਾਨ 'ਚ ਵੱਸਦੇ ਘੱਟ-ਗਿਣਤੀ ਸਿੱਖਾਂ ਦੇ ਨਾਲ ਨਸਲੀ ਵਿਤਕਰੇ ਰੋਕਣ ਅਤੇ ਉਨ੍ਹਾਂ ਦੇ ਜਾਨ-ਮਾਲ ਦੀ ਸੁਰੱਖਿਆ ਲਈ ਪਾਕਿਸਤਾਨ ਸਰਕਾਰ 'ਤੇ ਦਬਾਅ ਪਾਏ।

ਇਥੋਂ ਜਾਰੀ ਇਕ ਪ੍ਰੈਸ ਰੀਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸ. ਅਨੂਪ ਸਿੰਘ 'ਤੇ ਤਸ਼ੱਦਦ ਕਰਨ ਉਪਰੰਤ ਉਸ ਦੇ ਕੇਸ ਕਤਲ ਕਰ ਦਿੱਤੇ ਜਾਣ ਕਾਰਨ ਸਿੱਖ ਹਿਰਦਿਆਂ ਨੂੰ ਭਾਰੀ ਠੇਸ ਪੁੱਜੀ ਹੈ ਅਤੇ ਸਮੁੱਚੇ ਸਿੱਖਾਂ 'ਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ। ਉਨ੍ਹਾਂ ਦਿੱਲੀ ਸਥਿਤ ਪਾਕਿਸਤਾਨ ਦੇ ਹਾਈ ਕਮਿਸ਼ਨ ਰਾਹੀਂ ਪਾਕਿਸਤਾਨ ਦੇ ਪ੍ਰਧਾਨ ਮੰਤਰੀ ਜਨਾਬ ਯੂਸਫ ਰਜ਼ਾ ਗਿਲਾਨੀ ਨੂੰ ਵੀ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਇਸ ਘਟਨਾ ਦੇ ਦੋਸ਼ੀਆਂ ਵਿਰੁੱਧ ਸਖਤ ਕਾਨੂੰਨੀ ਕਾਰਵਾਈ ਕਰਦਿਆਂ ਸ. ਅਨੂਪ ਸਿੰਘ ਨੂੰ ਇਨਸਾਫ ਅਤੇ ਪਾਕਿਸਤਾਨ 'ਚ ਵੱਸਦੇ ਸਮੂਹ ਸਿੱਖ ਭਾਈਚਾਰੇ ਦੀ ਧਾਰਮਿਕ ਆਜ਼ਾਦੀ ਤੇ ਜਾਨ-ਮਾਲ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ।

## ਬਾਬਾ ਗੁਰਬਖਸ਼ ਸਿੰਘ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ

ਅੰਮ੍ਰਿਤਸਰ: ੨ ਦਸੰਬਰ- ਸ੍ਰੀ ਹਰਿਮੰਦਰ ਸਾਹਿਬ ਦੀ ਮਾਣ-ਮਰਯਾਦਾ ਲਈ ਅਹਿਮਦ ਸ਼ਾਹ ਅਬਦਾਲੀ ਦੀਆਂ ਫੌਜਾਂ ਦਾ ੩੦ ਸਿੰਘਾਂ ਸਮੇਤ ਡਟ ਕੇ ਟਾਕਰਾ ਕਰਨ ਵਾਲੇ ਮਹਾਨ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਅੱਜ ਸ੍ਰੀ ਹਰਿਮੰਦਰ ਸਾਹਿਬ ਸਮੂਹ 'ਚ ਬੜੀ ਸ਼ਰਧਾ ਨਾਲ ਮਨਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਤਿੰਦਰਬੀਰ ਸਿੰਘ ਦੇ ਰਾਗੀ ਜਥੇ ਨੇ ਇਲਾਹੀ ਬਾਣੀ ਦੇ

ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ, ਅਰਦਾਸ ਭਾਈ ਸੁਰਜੀਤ ਸਿੰਘ ਨੇ ਕੀਤੀ। ਇਸ ਮੌਕੇ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ, ਸਿੰਘ ਸਾਹਿਬ ਗਿਆਨੀ ਰਵੇਲ ਸਿੰਘ, ਸਿੰਘ ਸਾਹਿਬ ਗਿਆਨੀ ਮਾਨ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਵੀਰ ਸਿੰਘ, ਐਡੀ: ਮੈਨੇਜਰ ਸ. ਬਲਵਿੰਦਰ ਸਿੰਘ ਤੇ ਸ. ਟਹਿਲ ਸਿੰਘ, ਮੀਤ ਮੈਨੇਜਰ ਸ. ਮੰਗਲ ਸਿੰਘ ਤੇ ਸ. ਬੇਅੰਤ ਸਿੰਘ ਅਤੇ ਸ੍ਰੀ ਦਰਬਾਰ ਸਾਹਿਬ ਦਾ ਸਮੁੱਚਾ ਸਟਾਫ਼ ਹਾਜ਼ਰ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਛਪਾਈ ਲਈ ਵੱਡੇ ਪੱਧਰ 'ਤੇ ਪ੍ਰਬੰਧ ਕੀਤੇ ਜਾਣਗੇ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ: ੧੨ ਦਸੰਬਰ- ਸਿੱਖ ਜਗਤ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਅਤੇ ਗੁਰਮਤਿ ਲਿਟਰੇਚਰ ਦੀ ਛਪਾਈ ਲਈ ਗੋਲਡਨ ਆਫਸੈੱਟ ਪ੍ਰੈਸ ਦੀ ਇਮਾਰਤ ਦਾ ਵਿਸਥਾਰ ਕਰਕੇ ਆਧੁਨਿਕ ਕਿਸਮ ਦੀਆਂ ਮਸ਼ੀਨਾਂ ਸਥਾਪਤ ਕੀਤੀਆਂ ਗਈਆਂ ਹਨ ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਉਪਲਬਦੀਆਂ ਦੇ ਇਤਿਹਾਸ ਵਿਚ ਇਕ ਮੀਲ ਪੱਥਰ ਵਜੋਂ ਜਾਣਿਆ ਜਾਵੇਗਾ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸਥਾਨਕ ਗੁਰਦੁਆਰਾ ਰਾਮਸਰ ਸਾਹਿਬ ਵਿਖੇ ਗੋਲਡਨ ਆਫਸੈੱਟ ਪ੍ਰੈਸ ਦੀ ਨਵੀਂ ਇਮਾਰਤ ਦੇ ਉਦਘਾਟਨ ਅਤੇ ਨਵੀਂ ਫੋਰ ਕਲਰ ਆਫਸੈੱਟ ਮਸ਼ੀਨ ਦੀ ਸਥਾਪਨਾ ਸਮੇਂ ਅਖੰਡ ਪਾਠ ਦੇ ਭੋਗ ਉਪਰੰਤ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕੀਤਾ।

ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਨੂੰ ਮੁੱਖ ਰੱਖਦਿਆਂ ਪੰਜਾਬ ਸਰਕਾਰ ਵਲੋਂ ਪ੍ਰਾਈਵੇਟ ਪਬਲਿਸ਼ਰਾਂ 'ਤੇ ਪਾਵਨ ਸਰੂਪਾਂ ਦੀ ਛਪਾਈ 'ਤੇ ਪਾਬੰਦੀ ਲਗਾਏ ਜਾਣ ਕਾਰਨ ਸੰਗਤਾਂ ਦੀ ਮੰਗ ਅਨੁਸਾਰ ਗੁਰਮਤਿ ਲਿਟਰੇਚਰ ਦੀ ਛਪਾਈ ਲਈ ਨਵੀਂ ਤੇ ਅਤੀ-ਆਧੁਨਿਕ ਕਿਸਮ ਦੀ ਮਸ਼ੀਨ ਲਗਾਉਣ ਲਈ ਕਾਰ ਸੇਵਾ ਵਾਲੇ ਮਹਾਂਪੁਰਸ਼ ਬਾਬਾ ਲਾਭ ਸਿੰਘ ਜੀ ਕਿਲ੍ਹਾ ਅਨੰਦਗੜ੍ਹ ਵਾਲਿਆਂ ਨੂੰ ਪ੍ਰਿੰਟਿੰਗ ਪ੍ਰੈਸ ਦੀ ਇਮਾਰਤ ਦੇ ਵਿਸਥਾਰ ਦੀ ਸੇਵਾ ਸੌਂਪੀ ਗਈ ਸੀ। ਬਾਬਾ ਜੀ ਵਲੋਂ ਸ਼ਰਧਾ ਭਾਵਨਾ ਨਾਲ ਇਸ ਇਮਾਰਤ ਦੀ ਉਸਾਰੀ ਕੀਤੀ ਜਾ ਰਹੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਤੇ ਗੁਰਮਤਿ ਲਿਟਰੇਚਰ ਦੀ ਛਪਾਈ ਲਈ ਬੇਸਮੈਂਟ ਮੁਕੰਮਲ ਕਰ ਦਿੱਤੀ ਗਈ ਹੈ, ਜਿਸ ਵਿਚ ਫੋਰ ਕਲਰ ਆਫਸੈੱਟ ਮਸ਼ੀਨ ਦੀ ਸਥਾਪਨਾ ਕਰਕੇ ਅੱਜ ਤੋਂ ਛਪਾਈ ਦਾ ਕਾਰਜ ਅਰੰਭ ਹੋ ਜਾਵੇਗਾ। ਉਨ੍ਹਾਂ ਬਾਬਾ ਲਾਭ ਸਿੰਘ ਜੀ ਵਲੋਂ ਕੀਤੇ ਸੇਵਾ ਕਾਰਜਾਂ

ਦੀ ਪ੍ਰਸ਼ੰਸਾ ਕਰਦਿਆਂ ਉਨ੍ਹਾਂ ਦੀ ਚੜ੍ਹਦੀ ਕਲਾ ਦੀ ਕਾਮਨਾ ਕੀਤੀ ਅਤੇ ਸੰਤ ਬਾਬਾ ਲਾਭ ਸਿੰਘ ਜੀ, ਬਾਬਾ ਹਰਭਜਨ ਸਿੰਘ (ਭਲਵਾਨ), ਸ. ਦਲਜੀਤ ਸਿੰਘ ਐਸ.ਡੀ.ਓ. (ਬਿਜਲੀ ਵਿਭਾਗ) ਤੇ ਬੀਬੀ ਕੁਲਵਿੰਦਰ ਕੌਰ (ਕਸਟਮ ਵਿਭਾਗ) ਅਤੇ ਕਲਸੀ ਇੰਜੀਨੀਅਰਿੰਗ ਵਰਕਸ ਦੇ ਮਾਲਕ ਸ. ਪ੍ਰੀਤਮ ਸਿੰਘ (ਕਲਸੀ) ਨੂੰ ਸਿਰੋਪਾਓ ਨਾਲ ਸਨਮਾਨਿਤ ਕੀਤਾ।

ਉਪਰੰਤ ਉਨ੍ਹਾਂ ਨੇ ਪ੍ਰਿੰਟਿੰਗ ਮਸ਼ੀਨ ਦੇ ਕੰਟਰੋਲ ਸਿਸਟਮ ਦਾ ਬਟਨ ਦਬਾ ਕੇ ਪ੍ਰਿੰਟਿੰਗ ਦਾ ਸ਼ੁਭ ਅਰੰਭ ਕੀਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸੁਨਹਿਰੀ ਤਸਵੀਰ ਦੀ ਛਪਾਈ ਕੀਤੀ ਗਈ। ਜਰਮਨ ਦੀ ਕੇ.ਬੀ.ਏ. ਰੈਪਡਾ ਕੰਪਨੀ ਦੀ ਬਣੀ ਫੋਰ ਕਲਰ ਮਸ਼ੀਨ, ਮਾਡਲ '੧੦੫ ਯੂਨੀਵਰਸਲ' 'ਤੇ ਵੱਖ-ਵੱਖ ਸਾਈਜ਼ਾਂ 'ਚ ਘੱਟੋ-ਘੱਟ ੩੦੦੦ ਅਤੇ ਵੱਧ ਤੋਂ ਵੱਧ ੧੫੦੦੦ ਪ੍ਰਤੀ ਘੰਟਾ ਦੀ ਸਪੀਡ ਨਾਲ ਛਪਾਈ ਕੀਤੀ ਜਾ ਸਕਦੀ ਹੈ। ਮਸ਼ੀਨ ਪੁਰ ਘੱਟ ਤੋਂ ਘੱਟ ੧੪×੨੮" ਅਤੇ ਵੱਧ ਤੋਂ ਵੱਧ ੨੮.੪×੪੨" ਤੀਕ ਸਾਈਜ਼ ਦੇ ਪੇਪਰ 'ਤੇ ਛਪਾਈ ਕੀਤੀ ਜਾ ਸਕਦੀ ਹੈ। ਕੰਪਨੀ ਦੇ ਦਿੱਲੀ ਸਥਿਤ ਡੀਲਰ ਇੰਡੋਪੋਲੀਗ੍ਰਾਫ ਤੋਂ ਪੁੱਜੇ ਇੰਜੀਨੀਅਰ ਮਿਸਟਰ ਜਿਨੂ ਜੈਕਬ ਨੇ ਮਸ਼ੀਨ ਦੀ ਕਾਰਜ ਪ੍ਰਣਾਲੀ ਸਬੰਧੀ ਸਬੰਧਤ ਸਟਾਫ ਨੂੰ ਜਾਣਕਾਰੀ ਦਿੱਤੀ।

ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ।

ਇਸ ਮੌਕੇ ਕਾਰ ਸੇਵਾ ਵਾਲੇ ਬਾਬਾ ਲਾਭ ਸਿੰਘ, ਬਾਬਾ ਹਰਭਜਨ ਸਿੰਘ (ਭਲਵਾਨ), ਬਾਬਾ ਹਰੀ ਦੇਵ ਸਿੰਘ ਈਸਾਪੁਰ, ਸ਼੍ਰੋਮਣੀ ਕਮੇਟੀ ਦੇ ਮੈਂਬਰਾਨ ਸ. ਨਿਰਮਲ ਸਿੰਘ ਨੁਸ਼ਹਿਰਾ ਢਾਲਾ, ਸ. ਸਵਿੰਦਰ ਸਿੰਘ ਦੋਬਲੀਆ, ਸ. ਜਗੀਰ ਸਿੰਘ ਵਰਪਾਲ ਅਤੇ ਸ. ਹਰਦਿਆਲ ਸਿੰਘ ਸੁਰਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ, ਸ. ਜੋਗਿੰਦਰ ਸਿੰਘ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਹੋਰ ਅਧਿਕਾਰੀ ਤੇ ਸਟਾਫ ਤੋਂ ਇਲਾਵਾ ਭਾਰੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ। ■

## ਗੁ: ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਪੁੱਜੀ ਰਿਪੋਰਟ ਅਨੁਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਗੁਰਪੁਰਬ ਦੇ ਸੰਬੰਧ ਵਿਚ ਮਿਤੀ ੨-੧੧-੦੯ ਅਤੇ ੧੬-੧੧-੦੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮੇਂ ਕ੍ਰਮਵਾਰ ੨੨ ਅਤੇ ੫੬ ਪ੍ਰਾਣੀਆਂ ਨੇ ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤਪਾਨ ਕੀਤਾ।

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਹਲਕਾ ਅਮਲੋਹ (ਫਤਹਿਗੜ੍ਹ ਸਾਹਿਬ) ਵਿਖੇ ਵੱਖ-ਵੱਖ ਥਾਵਾਂ ’ਤੇ ਗੁਰਮਤਿ ਸਮਾਗਮ

ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਕਾ ਅਮਲੋਹ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਧਰਮ ਪ੍ਰਚਾਰ ਵਹੀਰ ਚਲਾਈ ਜਾ ਰਹੀ ਹੈ। ਪਿੰਡ ਬਰਵਾਲੀ ਕਲਾਂ ਵਿਖੇ ਮਹੀਨਾ ਮਈ, ਜੂਨ ਤੇ ਜੁਲਾਈ ਵਿਚ ਬੱਚਿਆਂ ਦੀਆਂ ਧਾਰਮਿਕ ਕਲਾਸਾਂ ਲਗਾਈਆਂ ਗਈਆਂ। ਗੁਰਦੁਆਰਾ ਸਾਹਿਬ ਦੀ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਬੱਚਿਆਂ ਨੂੰ ਧਾਰਮਿਕ ਸਿੱਖਿਆ ਦਿੱਤੀ ਗਈ। ਇਨ੍ਹਾਂ ਦੇ ਸਹਿਯੋਗ ਨਾਲ ਧਾਰਮਿਕ ਪ੍ਰੀਖਿਆ ਲਈ ਗਈ ਜਿਸ ਵਿਚ ੨੫੦ ਬੱਚਿਆਂ ਨੇ ਪ੍ਰੀਖਿਆ ਪਾਸ ਕੀਤੀ। ਭਾਈ ਰਵਿੰਦਰ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਪਰਾਲੇ ਸਦਕਾ ਮਿਤੀ ੧੩-੯-੦੯ ਨੂੰ ਪਿੰਡ ਬਰਵਾਲੀ ਕਲਾਂ ਵਿਖੇ ਸਮਾਗਮ ਕੀਤਾ ਗਿਆ ਜਿਸ ਦੌਰਾਨ ਧਾਰਮਿਕ ਪ੍ਰੀਖਿਆ ਪਾਸ ਕਰਨ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ਇਸ ਸਮਾਗਮ ਵਿਚ ਲਾਗਲੇ ੧੫ ਪਿੰਡਾਂ ਦੀਆਂ ਸੰਗਤਾਂ ਸ਼ਾਮਲ ਹੋਈਆਂ। ਇਸ ਸਮਾਗਮ ਵਿਚ ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਕਿਰਪਾਲ ਸਿੰਘ ਜੀ ਬਡੂੰਗਰ, ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਿਮਰਜੀਤ ਸਿੰਘ ਅਤੇ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਜੀ ਵਿਸ਼ੇਸ਼ ਤੌਰ ’ਤੇ ਪੁੱਜੇ। ਉਨ੍ਹਾਂ ਨੇ ਸੰਗਤਾਂ ਨੂੰ ਗੁਰੂ ਸਾਹਿਬਾਨ ਦੇ ਦੱਸੇ ਸਿਧਾਂਤਾਂ ’ਤੇ ਚੱਲਣ ਦੀ ਪ੍ਰੇਰਨਾ ਕੀਤੀ। ਵਹੀਰ ਦੁਆਰਾ ਮਿਤੀ ੧-੯-੦੯ ਤੋਂ ੨੬-੯-੦੯ ਤੀਕ ਵੱਖ-ਵੱਖ ਨਗਰਾਂ ਵਿਚ ਧਰਮ ਪ੍ਰਚਾਰ ਕੀਤਾ ਗਿਆ। ਇਨ੍ਹਾਂ ਸਮਾਗਮਾਂ ਵਿਚ ਭਾਈ ਸਕੱਤਰ ਸਿੰਘ ਫੌਜੀ, ਭਾਈ ਅਵਤਾਰ ਸਿੰਘ ਹਲੋਤਾਲੀ ਤੇ ਭਾਈ ਜਸਵੀਰ ਸਿੰਘ ਸਾਰੇ ਪ੍ਰਚਾਰਕ ਸੰਗਤਾਂ ਨੂੰ ਪ੍ਰੇਰਦੇ ਰਹੇ। ਭਾਈ ਮਲਕੀਤ ਸਿੰਘ ਲੌਂਗੋਵਾਲੀ ਤੇ ਭਾਈ ਜਗਦੀਸ਼ ਸਿੰਘ ਤਿਹਾੜਾ ਦੇ ਢਾਡੀ ਜਥਿਆਂ ਨੇ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਦੀਵਾਨ ਸਜਾਏ। ਮਿਤੀ ੨੬-੯-੦੯ ਨੂੰ ਗੁਰਦੁਆਰਾ ਬਾਉਲੀ ਸਾਹਿਬ ਬਾਠ ਕਲਾਂ ਵਿਖੇ ਅੰਮ੍ਰਿਤ ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਵਿਚ ੧੧੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਇਸੇ ਪ੍ਰਚਾਰ ਵਹੀਰ ਦੁਆਰਾ ਮਿਤੀ ੨੮-੯-੦੯ ਤੋਂ ੧੧-੧੦-੦੯ ਤੀਕ ਪਿੰਡ ਖੁੰਮਣਾਂ ਵਿਖੇ ਧਾਰਮਿਕ ਦੀਵਾਨ ਕਰਵਾਏ ਗਏ। ਸਮਾਗਮ ਨੂੰ ਸਫਲ ਬਣਾਉਣ ਲਈ ਅਤੇ ਸੰਗਤਾਂ ਨੂੰ ਪ੍ਰੇਰਨ ਲਈ ਭਾਈ ਜਸਵਿੰਦਰ ਸਿੰਘ, ਭਾਈ ਅਮਰਜੀਤ ਸਿੰਘ ਤੇ ਭਾਈ ਅਵਤਾਰ ਸਿੰਘ ਪ੍ਰਚਾਰਕ, ਭਾਈ ਮਲਕੀਤ ਸਿੰਘ ਲੌਂਗੋਵਾਲ ਦੇ ਢਾਡੀ ਜਥੇ, ਭਾਈ ਜਸਵੀਰ ਸਿੰਘ ਵਲਟੋਹਾ ਤੇ ਭਾਈ ਦੇਸਾ ਸਿੰਘ ਦਲੇਰ ਦੇ ਢਾਡੀ ਜਥੇ ਅਤੇ ਭਾਈ ਜੋਗਾ ਸਿੰਘ ਭਾਗੋਵਾਲੀਆ ਦੇ ਕਵੀਸ਼ਰੀ ਜਥੇ ਨੇ ਵੱਖ-ਵੱਖ ਨਗਰਾਂ ਵਿਚ ਧਾਰਮਿਕ ਦੀਵਾਨ ਕੀਤੇ। ਮਿਤੀ ੧੧-੧੦-੦੯ ਨੂੰ ਪਿੰਡ ਖੁੰਮਣਾਂ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਜਿਸ ਵਿਚ ੫੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਉਪਰੋਕਤ ਸਮਾਗਮਾਂ ਵਿਚ ਪੰਜ ਪਿਆਰੇ ਸਾਹਿਬਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਤੋਂ ਪੁੱਜ ਕੇ

ਅੰਮ੍ਰਿਤ ਦਾ ਬਾਟਾ ਤਿਆਰ ਕਰਦੇ ਰਹੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਜਾਂਦੇ ਰਹੇ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਸਮਾਗਮ

ਭਾਈ ਜਸਵਿੰਦਰਪਾਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਜਲਾਲਾਬਾਦ ਵਿਚ ੧੯ ਸਤੰਬਰ ਤੋਂ ਲੈ ਕੇ ੨੭ ਸਤੰਬਰ ਤਕ ਹੇਠ ਲਿਖੇ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਜਿਸ ਵਿਚ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਮੰਡੀ ਰੋੜਾਂਵਾਲੀ, ਤੰਬੂ ਵਾਲਾ, ਪੱਕਾ ਕਾਲੇ ਵਾਲਾ, ਜਾਨੀਸਰ (ਛੀਂਬੇ ਵਾਲਾ), ਜੰਡ ਵਾਲਾ, ਝੁੱਗੀਆਂ ਨੰਦ ਸਿੰਘ, ਢਾਬਾਂ, ਬ੍ਰਾਹਮਣੀ ਵਾਲਾ, ਗੱਦੀ ਅਜਾਇਬ ਸਿੰਘ ਵਾਲੀ, ਤਾਰੇ ਵਾਲੇ; ਉਕਤ ਪਿੰਡਾਂ ਵਿਚ ਸੰਗਤਾਂ ਨੂੰ ਹਰ ਪ੍ਰਕਾਰ ਦੇ ਨਸ਼ੇ ਛੱਡਣ ਲਈ ਪ੍ਰੇਰਨਾ ਕੀਤੀ ਗਈ। ਪਿੰਡ ਗੱਦੀ ਅਜਾਇਬ ਸਿੰਘ ਵਾਲੀ ਵਿਚ ਕੇਸ ਰੱਖਣ ਦਾ ਪ੍ਰਣ ਕਰਨ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ ਅਤੇ ਹਰੇਕ ਪਿੰਡ ਵਿਚ 'ਗੁਰਮਤਿ ਪ੍ਰਕਾਸ਼' ਮੈਗਜ਼ੀਨ ਬੁੱਕ ਕੀਤੇ। ਮਿਤੀ ੪ ਅਕਤੂਬਰ ਤੋਂ ੧੩ ਅਕਤੂਬਰ ਤਕ ਹੇਠ ਲਿਖੇ ਪਿੰਡਾਂ ਵਿਚ ਗੁਰਮਤਿ ਸਮਾਗਮ ਕਰ ਕੇ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਤੋਂ ਇਲਾਵਾ ਹਰੇਕ ਪ੍ਰਕਾਰ ਦੇ ਨਸ਼ੇ ਛੱਡਣ ਦੀ ਬੇਨਤੀ ਕੀਤੀ ਗਈ। ਪਿੰਡਾਂ ਦੇ ਨਾਮ ਇਸ ਪ੍ਰਕਾਰ ਹਨ: ਕਾਨਿਆਂ ਵਾਲੀ, ਟਿੰਡਾਂ ਵਾਲਾ, ਤੋਤਿਆਂ ਵਾਲਾ, ਮੌਲਵੀ ਵਾਲਾ, ਰੱਤਾਥੇੜ, ਗੁ: ਗੁਰੂ ਰਾਮਦਾਸ ਜੀ ਪਾਤਸ਼ਾਹੀ ਚੌਥੀ ਆਦਰਸ਼ ਨਗਰ ਜਲਾਲਾਬਾਦ, ਲੱਧੂ ਵਾਲਾ ਉਤਾੜ, ਜਾਨੀਸਰ, ਤੇਲੂਪੁਰਾ। ਮਿਤੀ ੧੧ ਨਵੰਬਰ ਤੋਂ ਗੁਰਦੁਆਰਾ ਸਿੰਘ ਸਭਾ ਜਲਾਲਾਬਾਦ ਵਿਖੇ ਚੱਲ ਰਹੇ ਪੰਜ- ਦਿਨਾਂ ਨਾਮ-ਅਭਿਆਸ ਕਥਾ ਕੀਰਤਨ ਸਮਾਗਮ ਦੇ ਅਖੀਰਲੇ ਦਿਨ ੧੫ ਨਵੰਬਰ ੨੦੦੯ ਦਿਨ ਐਤਵਾਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਧਰਮ ਪ੍ਰਚਾਰ ਕਮੇਟੀ) ਦੇ ਸਹਿਯੋਗ ਨਾਲ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੬੯ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਧਰਮ ਪ੍ਰਚਾਰ ਕਮੇਟੀ ਵੱਲੋਂ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ ਅਤੇ ਕੇਸ ਰੱਖਣ ਦਾ ਪ੍ਰਣ ਕਰਨ ਵਾਲੇ ਬੱਚਿਆਂ ਨੂੰ ਸਨਮਾਨਿਤ ਵੀ ਕੀਤਾ ਗਿਆ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਦਰਸ਼ਨ ਸਿੰਘ ਜੀ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਅਕਤੂਬਰ ਅਤੇ ਨਵੰਬਰ ੨੦੦੯ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਵੱਖ-ਵੱਖ ਥਾਵਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੩-੧੦-੦੯ | ਹੁਸ਼ਿਆਰ ਨਗਰ, ਗੁ: ਸਤਲਾਣੀ ਸਾਹਿਬ, ਅੰਮ੍ਰਿਤਸਰ | ੧੧੦ |
| ੩-੧੦-੦੯ | ਬਟਾਲਾ ਸ਼ਹਿਰ (ਗੁਰਦਾਸਪੁਰ) | ੩੦ |
| ੪-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੪ |
| ੪-੧੦-੦੯ | ਪਿੰਡ ਜੱਟਾ ਰਮਦਾਸ (ਅੰਮ੍ਰਿਤਸਰ) | ੧੦੧ |
| ੪-੧੦-੦੯ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੩੨ |
| ੬-੧੦-੦੯ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੩੫ |

| | | |
|---|---|---|
| ੭-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ (ਅੰਮ੍ਰਿਤਸਰ) | ੧੩੨ |
| ੧੦-੧੦-੦੯ | ਧੱਮਤਰੀ ਰੋਡ, ਛੱਤੀਸਗੜ੍ਹ (ਮਹਾਂਰਾਸ਼ਟਰ) | ੨੬੮ |
| ੧੧-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੬੩ |
| ੧੧-੧੦-੦੯ | ਬੀ.ਸੀ.ਰੋਡ, ਰਿਹਾੜੀ (ਜੰਮੂ) | ੧੨੧ |
| ੧੨-੧੦-੦੯ | ਪਿੰਡ ਕਾਮਲਪੁਰ (ਅੰਮ੍ਰਿਤਸਰ) | ੨੩ |
| ੧੪-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੪ |
| ੧੪-੧੦-੦੯ | ਪਿੰਡ ਮਹਿਲ ਕਲਾਂ, ਬਰਨਾਲਾ | ੧੩੫ |
| ੧੫-੧੦-੦੯ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੮ |
| ੧੭ -੧੦-੦੯ | ਬਾਬਾ ਆਇਆ ਸਿੰਘ ਕਾਲਜ, ਪਿੰਡ ਤੁਗਲਵਾਲਾ (ਗੁਰਦਾਸਪੁਰ) | ੩੩੩ |
| ੧੭-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੩ |
| ੧੮-੧੦-੦੯ | ਪਿੰਡ ਲੋਹਕਾ (ਤਰਨਤਾਰਨ) | ੨੧ |
| ੧੮-੧੦-੦੯ | ਗੁ: ਬੇਰ ਸਾਹਿਬ, ਸੁਲਤਾਨਪੁਰ ਲੋਧੀ, ਕਪੂਰਥਲਾ | ੪੫ |
| ੧੮-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੫ |
| ੧੯-੧੦-੦੯ | ਪਿੰਡ ਭੂਰਾ ਕੋਹਨਾ (ਤਰਨਤਾਰਨ) | ੫੧ |
| ੧੯-੧੦-੦੯ | ਪਿੰਡ ਮਊਵਾਲ (ਗੁਰਦਾਸਪੁਰ) | ੧੮ |
| ੧੯-੧੦-੦੯ | ਪ੍ਰਚਾਰ ਵਹੀਰ ਹਲਕਾ ਮੁਕਤਸਰ | ੨੮ |
| ੨੦-੧੦-੦੯ | ਪਿੰਡ ਜੱਸੇਆਣਾ (ਮੁਕਤਸਰ) | ੫੩ |
| ੨੧-੧੦-੦੯ | ਪਿੰਡ ਮਾਂਗਟਏਰ (ਮੁਕਤਸਰ) | ੩੦ |
| ੨੧-੧੦-੦੯ | ਜਨਮ ਅਸਥਾਨ ਬਾਬਾ ਬੁੱਢਾ ਜੀ ਕੱਥੂਨੰਗਲ (ਅੰਮ੍ਰਿਤਸਰ) | ੩੬ |
| ੨੧-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੧੧ |
| ੨੨-੧੦-੦੯ | ਪਿੰਡ ਨੂਰਪੁਰ ਕ੍ਰਿਪਾਲ ਕੇ (ਮੁਕਤਸਰ) | ੧੩੫ |
| ੨੩-੧੦-੦੯ | ਪਿੰਡ ਰੋੜੇ (ਮੁਕਤਸਰ) | ੩੭ |
| ੨੪-੧੦-੦੯ | ਪਿੰਡ ਮੜ੍ਹ (ਮੁਕਤਸਰ) | ੧੦ |
| ੨੪-੧੦-੦੯ | ਗੁ: ਨਵੀਨ ਸਾਹਿਬ ਮੁਕੇਰੀਆਂ (ਹੁਸ਼ਿਆਰਪੁਰ) | ੬੫ |
| ੨੫-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੪ |
| ੨੫-੧੦-੦੯ | ਪਿੰਡ ਬੂੜੇਗੁੱਜਰ (ਮੁਕਤਸਰ) | ੮੫ |
| ੨੭-੧੦-੦੯ | ਛੋਟਾ ਘੱਲੂਘਾਰਾ (ਗੁਰਦਾਸਪੁਰ) | ੬੦ |
| ੨੮-੧੦-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੩ |
| ੨੮-੧੦-੦੯ | ਪਿੰਡ ਨੱਥ ਖਹਿਰਾ ਧੰਦੋਈ (ਗੁਰਦਾਸਪੁਰ) | ੧੯ |
| ੧-੧੧-੦੯ | ਕੇਂਦਰੀ ਜੇਲ੍ਹ, ਗੁੰਮਟਾਲਾ (ਅੰਮ੍ਰਿਤਸਰ) | ੩੮ |
| ੧-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੪ |
| ੧-੧੧-੦੯ | ਚੰਦਰਪੁਰ (ਮਹਾਂਰਾਸ਼ਟਰ) | ੯੦ |
| ੨-੧੧-੦੯ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੨੨ |
| ੨-੧੧-੦੯ | ਗੁ: ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ (ਕਪੂਰਥਲਾ) | ੨੨ |

| | | |
|---|---|---|
| ੨-੧੧-੦੯ | ਗੁ: ਨਨਕਾਣਾ ਸਾਹਿਬ (ਪਾਕਿਸਤਾਨ) | ੮੯ |
| ੪-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੨੭ |
| ੪-੧੧-੦੯ | ਗੁ: ਪੰਜਾ ਸਾਹਿਬ (ਪਾਕਿਸਤਾਨ) | ੫੫ |
| ੭-੧੧-੦੯ | ਪ੍ਰਚਾਰ ਵਹੀਰ ਹਲਕਾ ਮੁਕਤਸਰ, ਪਿੰਡ ਮਿੱਡੂਖੇੜਾ | ੨੯ |
| ੮-੧੧-੦੯ | ਪਿੰਡ ਬਾਜਾ ਚੱਕ (ਮੁਕਤਸਰ) | ੭੫ |
| ੮-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੦ |
| ੯-੧੧-੦੯ | ਪਿੰਡ ਭੱਟੀਵਾਲ (ਮੁਕਤਸਰ) | ੪੦ |
| ੧੦-੧੧-੦੯ | ਪਿੰਡ ਨਾਥਪੁਰਾ (ਮੁਕਤਸਰ) | ੩੫ |
| ੧੧-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੩ |
| ੧੪-੧੧-੦੯ | ਗੁ: ਬੀੜ ਬਾਬਾ ਬੁੱਢਾ ਜੀ (ਤਰਨਤਾਰਨ) | ੧੨ |
| ੧੫-੧੧-੦੯ | ਨਾਰਾਇਣਾ ਵਿਹਾਰ (ਦਿੱਲੀ) | ੫੪ |
| ੧੫-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੬ |
| ੧੬-੧੧-੦੯ | ਗੁ: ਬੇਰ ਸਾਹਿਬ, ਸੁਲਤਾਨਪੁਰ ਲੋਧੀ | ੫੬ |
| ੧੬-੧੧-੦੯ | ਗੁ: ਸਿੰਘ ਸਭਾ ਗੁਰੂ ਨਾਨਕਪੁਰਾ, ਫਲੌਰ ਮਿਲਜ਼, ਛੇਹਰਟਾ ਰੋਡ (ਅੰਮ੍ਰਿਤਸਰ) | ੬੩ |
| ੧੮-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੬ |
| ੨੦-੧੧-੦੯ | ਪਿੰਡ ਵੇਈਂਪੂਈਂ (ਤਰਨਤਾਰਨ) | ੫੨ |
| ੨੨-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੨ |
| ੨੨-੧੧-੦੯ | ਪਿੰਡ ਨਵਾਂ ਕਾਹਨੂੰਵਾਲ (ਗੁਰਦਾਸਪੁਰ) | ੮੫ |
| ੨੫-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੯ |
| ੨੭-੧੧-੦੯ | ਪਿੰਡ ਸਾਧਪੁਰ, ਚੋਗਾਵਾਂ (ਅੰਮ੍ਰਿਤਸਰ) | ੧੧੯ |
| ੨੭-੧੧-੦੯ | ਪਿੰਡ ਗੱਗੋਮਾਹਲ, ਅਜਨਾਲਾ (ਅੰਮ੍ਰਿਤਸਰ) | ੮੭ |
| ੨੮-੧੧-੦੯ | ੧੦੯, ਰੇਲਵੇ ਵਿਹਾਰ, ਚੁਗਿੱਟੀ ਚੌਂਕ, ਜਲੰਧਰ | ੧੭ |
| ੨੯-੧੧-੦੯ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੦ |

## ਹਲਕਾ ਅਜਨਾਲਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ, ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਕਾਮਲਪੁਰ ਵਿਖੇ ੧੨ ਅਕਤੂਬਰ, ੨੦੦੯ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੨੩ ਪ੍ਰਾਣੀ ਗੁਰੂ ਵਾਲੇ ਬਣੇ। ਪਹਿਲਾਂ ਪਿੰਡ ਕਾਮਲਪੁਰ ਨੂੰ ਕੇਂਦਰ ਬਣਾ ਕੇ ਆਸ-ਪਾਸ ਦੇ ਨਗਰਾਂ ਵਿਚ ਵੀਡੀਓ ਵੈਨ ਰਾਹੀਂ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ ਅਤੇ ਸਿੱਖ ਸੰਗਤਾਂ ਨੂੰ ਅੰਮ੍ਰਿਤ-ਸੰਚਾਰ ਬਾਰੇ ਜਾਣਕਾਰੀ ਦਿੱਤੀ। ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ ਪਿੰਡ ਕਾਮਲਪੁਰੇ ਦੇ ਚੜ੍ਹਦੀ ਪਤੀ ਗੁਰਦੁਆਰਾ ਸਾਹਿਬ ਵਿਖੇ ਕੀਤਾ ਗਿਆ ਸੀ। ਉਪਰੋਕਤ ਇਸ ਲੜੀ ਤਹਿਤ ੨੭ ਨਵੰਬਰ ੨੦੦੯ ਨੂੰ ਜਨਮ ਅਸਥਾਨ ਭਾਈ ਜੀਵਨ ਸਿੰਘ (ਭਾਈ ਜੈਤਾ ਜੀ) ਸ਼ਹੀਦ, ਪਿੰਡ ਗੱਗੋਮਾਹਲ ਵਿਖੇ ਕਰਵਾਇਆ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਏ ਪੰਜ ਪਿਆਰੇ ਸਾਹਿਬਾਨ ਨੇ ੮੫ ਪ੍ਰਾਣੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾਈ। ਸ਼ਹੀਦ ਭਾਈ ਜੀਵਨ ਸਿੰਘ ਜੀ ਦੇ ਜਨਮ-ਅਸਥਾਨ ਗੁਰਦੁਆਰਾ ਗੱਗੋਮਾਹਲ ਨੂੰ ਕੇਂਦਰ ਬਣਾ

ਕੇ ਆਸ-ਪਾਸ ਦੇ ਕਰੀਬ ੩੦ ਪਿੰਡਾਂ ਵਿਚ ਅੰਮ੍ਰਿਤ ਵੇਲੇ ਅਤੇ ਸ਼ਾਮ ਵੇਲੇ ਦੇ ਟਾਇਮ ਗੁਰਮਤਿ ਸਮਾਗਮ ਕੀਤੇ ਗਏ। ਧਾਰਮਿਕ ਫਿਲਮਾਂ ਵੀ ਵੱਖ-ਵੱਖ ਨਗਰਾਂ ਵਿਚ ਵਿਖਾਈਆਂ ਗਈਆਂ ਅਤੇ ਅੰਮ੍ਰਿਤ-ਸੰਚਾਰ ਬਾਰੇ ਸਿੱਖ ਸੰਗਤਾਂ ਨੂੰ ਜਾਣਕਾਰੀ ਦਿੱਤੀ ਗਈ। ਸ਼ਹੀਦ ਭਾਈ ਜੀਵਨ ਸਿੰਘ ਜੀ ਦੇ ਜਨਮ-ਦਿਵਸ ਨੂੰ ਸਮਰਪਿਤ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਨੂੰ ਸਫਲਾ ਕਰਨ ਵਾਸਤੇ ਭਾਈ ਹਰਵਿੰਦਰ ਸਿੰਘ ਪ੍ਰਚਾਰਕ ਗੰਗਾਨਗਰ, ਭਾਈ ਲਖਬੀਰ ਸਿੰਘ ਕਵੀਸ਼ਰੀ ਜਥਾ, ਭਾਈ ਗੁਰਦੀਪ ਸਿੰਘ ਵਿਛੋਆ ਕਵੀਸ਼ਰੀ ਜਥਾ ਅਤੇ ਭਾਈ ਗੁਰਵੰਤ ਸਿੰਘ ਪ੍ਰਚਾਰਕ ਨੇ ਭਰਪੂਰ ਯੋਗਦਾਨ ਪਾਇਆ। ਇਹ ਸਮੁੱਚਾ ਪ੍ਰਬੰਧ ਬਾਬਾ ਹਰਭਜਨ ਸਿੰਘ ਪਹਿਲਵਾਨ ਕਾਰ-ਸੇਵਾ ਮਹਾਂਪੁਰਸ਼ ਨੇ ਕੀਤਾ ਅਤੇ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਅੰਮ੍ਰਿਤ-ਸੰਚਾਰ ਕਰਵਾਉਣ ਲਈ ਸ਼ਲਾਘਾ ਕੀਤੀ। ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਜਥੇਦਾਰ ਭਾਈ ਅਮਰੀਕ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੀ ਨੇ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ ਦਾ ਪ੍ਰਬੰਧ ਕਰਵਾਇਆ ਗਿਆ।

## ਗੁ: ਟਾਹਲੀ ਸਾਹਿਬ ਪਿੰਡ ਸੂਧਾ ਮਾਜਰਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਅਰਜਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਦੁਆਬਾ ਜ਼ੋਨ ਧਰਮ ਪ੍ਰਚਾਰ ਦੇ ਮੈਂਬਰ ਜਥੇਦਾਰ ਸੁਰਜੀਤ ਸਿੰਘ ਜੀ ਦੇ ਸਹਿਯੋਗ ਨਾਲ ਅਰੰਭੀ ਪ੍ਰਚਾਰ ਵਹੀਰ ਵੱਲੋਂ ਵੱਖ-ਵੱਖ ਪਿੰਡਾਂ ਵਿਚ ਪ੍ਰਚਾਰਕ ਭਾਈ ਅਰਜਨ ਸਿੰਘ, ਬੀਬੀ ਹਰਪ੍ਰੀਤ ਕੌਰ, ਢਾਡੀ ਜਥਾ ਬੀਬੀ ਚੰਚਲਦੀਪ ਕੌਰ, ਜਥੇਦਾਰ ਸੁੱਚਾ ਸਿੰਘ ਕਵੀਸ਼ਰ ਆਦਿ ਜਥਿਆਂ ਵੱਲੋਂ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਨਾਲ ਜੋੜਿਆ ਗਿਆ। ਅਖੀਰ ੩-੧੨-੦੯ ਨੂੰ ਗੁਰਦੁਆਰਾ ਟਾਹਲੀ ਸਾਹਿਬ ਪਿੰਡ ਸੂਧਾ ਮਾਜਰਾ ਤਹਿ: ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਅੰਮ੍ਰਿਤ-ਸੰਚਾਰ ਕੀਤਾ ਗਿਆ ਜਿਸ ਵਿਚ ਸ੍ਰੀ ਕੇਸਗੜ੍ਹ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ੨੩ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰੂ ਵਾਲੇ ਬਣਾਇਆ।

## ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਪ੍ਰਚਾਰਕ ਵੱਲੋਂ ਪੁੱਜੀ ਸੂਚਨਾ ਅਨੁਸਾਰ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਦੇ ਮੈਨੇਜਰ ਸ. ਸੁਰਜੀਤ ਸਿੰਘ ਝਬਾਲ ਦੇ ਸੁਚੱਜੇ ਪ੍ਰਬੰਧ ਸਦਕਾ ਅਤੇ ਭਾਈ ਨਿਰਮਲ ਸਿੰਘ ਹੈੱਡ ਗ੍ਰੰਥੀ ਦੇ ਸਹਿਯੋਗ ਦੁਆਰਾ ਹਲਕਾ ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਅਤੇ ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਪ੍ਰਚਾਰਕ ਵੱਲੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ ਨੂੰ ਸੈਂਟਰ ਬਣਾ ਕੇ ਵੱਖ-ਵੱਖ ਨਗਰਾਂ ਵਿਚ ਧਰਮ ਪ੍ਰਚਾਰ ਕੀਤਾ ਗਿਆ, ਉਪਰੰਤ ਮਿਤੀ ੧੮-੧੦-੦੯ ਅਤੇ ੧੬-੧੧-੦੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ ਜਿਸ ਵਿਚ ਕ੍ਰਮਵਾਰ ੪੫ ਅਤੇ ੪੦ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਸ. ਸੁਰਜੀਤ ਸਿੰਘ ਝਬਾਲ ਮੈਨੇਜਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧-੨੦੧੦*